ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਚੋਜੀ ਸਤਿਗੁਰ



## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

ਕਿਹੜੇ ਕਿਹੜੇ ਮੈ ਗਿਨਾਵਾਂ ਤੇਰੇ ਚੋਜ ਸਤਿਗੁਰੂ।
ਕਿਤੇ ਵਰ੍ਹੇ ਨਾ ਛਿਮਾਹੀ ਹੁੰਦੇਂ ਰੋਜ ਸਤਿਗੁਰੂ॥

ਅਨੇਜਾ ਗੁਰਮੁਖ ਸਿੰਘ 'ਰਤਨ'





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥






ਮਿਹਰ ਤੱਕਣੀ ਐਸੀ ਕੀਤੀ, ਬਖ਼ਸ਼ਿਸ਼ ਦੇ ਦਰ ਖੋਲ੍ਹੇ।
ਦਾਤ ਇਲਾਹੀ ਬਖਸ਼ੀ, ਸਤਿਗੁਰ ਭਰਿਆ ਕਦੇ ਨਾ ਡੋਲੇ। (ਸ.ਸ.ਵਿਰਕ)

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਚੋਜੀ ਸਤਿਗੁਰੂ

## (ਕਾਵਿ-ਸੰਗ੍ਰਹਿ)

ਅਨੇਜਾ ਗੁਰਮੁਖ ਸਿੰਘ 'ਰਤਨ'

**Publisher**
**G. S. Aneja & Sons**
**New Delhi**

# CHOJEE SATGURU
(POEMS)

*by* :
**Aneja Gurmukh Singh 'Rattan'**
**WZ-105, Street No. 7, Varinder Nagar**
**New Delhi-110 058**
**Ph : 095 99885577**

# ਚੋਜੀ ਸਤਿਗੁਰੂ
(ਕਾਵਿ-ਸੰਗ੍ਰਹਿ)

ਵਲੋਂ :
ਅਨੇਜਾ ਗੁਰਮੁਖ ਸਿੰਘ 'ਰਤਨ'

ਪਹਿਲੀ ਵਾਰ 2014


**Publisher :**
**G .S. Aneja & Sons**

ਟਾਈਸੈਟਿੰਗ : ਕੈਡਕੌਨ
**Ph : 09971112775**

**Printers :**
**BEDI ART PRINTS**
**New Delhi- 110 019**
**Cell : 098106 95600**

**Price : 260/-**

ਇਸ ਕਲਮ ਤੋਂ ✍

ਬਖ਼ਸ਼ਿਸ਼ (ਰੁਬਾਈ-ਸੰਗ੍ਰਹਿ)

ਮਾਨਯੋਗ..............................ਜੀਓ
ਇਹ ਪੁਸਤਕ ਆਪ ਜੀ ਦੀਆਂ ਕਦਰਦਾਨ,
ਸਤਿਕਾਰਯੋਗ ਤੇ ਪਾਰਖੂ ਨਜ਼ਰਾਂ ਵਿੱਚ ਲਿਆਣ ਦਾ
ਇਕ ਪਿਆਰ ਭਰਿਆ ਉਪਰਾਲਾ ਹੈ ਦਾਸ ਵੱਲੋਂ
ਆਦਰ ਸਹਿਤ---- ਸਪ੍ਰੇਮ ਭੇਟ
ਅਨੇਜਾ ਗੁਰਮੁਖ ਸਿੰਘ 'ਰਤਨ'

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# 'ਚੋਜੀ ਸਤਿਗੁਰੂ'

## (ਕਾਵਿ-ਸੰਗ੍ਰਹਿ)

ਆਪਣੇ ਮਹਿਬੂਬ ਸਤਿਗੁਰੂ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਦੀ ਸਦੀਵੀ ਯਾਦ
ਨੂੰ
ਸਮਰਪਿਤ ਹੈ

# ਤਤਕਰਾ

# ਸਵਾਗਤੀ ਸ਼ਬਦ

'ਚੋਜੀ ਸਤਿਗੁਰੂ', ਸਤਿਗੁਰੂ ਜੀ ਦੀ ਬਖ਼ਸ਼ਿਸ਼ ਵਾਲੇ ਕਵੀ ਅਨੇਜਾ ਗੁਰਮੁਖ ਸਿੰਘ 'ਰਤਨ' ਹੁਰਾਂ ਦਾ ਦੂਜਾ ਕਾਵਿ-ਸੰਗ੍ਰਹਿ ਹੈ। ਇਸ ਤੋਂ ਪਹਿਲਾਂ 'ਬਖ਼ਸ਼ਿਸ਼' ਸਿਰਲੇਖ ਹੇਠ ਉਨ੍ਹਾਂ ਦਾ ਪਹਿਲਾ ਰੁਬਾਈ-ਸੰਗ੍ਰਹਿ ਸੰਨ 2006 ਵਿੱਚ ਪ੍ਰਕਾਸ਼ਿਤ ਹੋਇਆ ਸੀ, ਜਿਸ ਦੀ ਧਾਰਮਿਕ ਤੇ ਸਾਹਿਤਕ ਅਦਾਰਿਆਂ ਵਿੱਚ ਭਰਪੂਰ ਪ੍ਰਸੰਸਾ ਹੋਈ ਸੀ। ਜੇਕਰ ਇਹ ਕਿਹਾ ਜਾਏ ਕਿ 'ਚੋਜੀ ਸਤਿਗੁਰੂ' ਕਾਵਿ-ਸੰਗ੍ਰਹਿ, ਸੰਬੰਧਤ ਰੁਬਾਈ-ਸੰਗ੍ਰਹਿ ਦਾ ਵਿਸਤ੍ਰਿਤ ਰੂਪ ਹੈ ਤਾਂ ਇਸ ਵਿੱਚ ਕੋਈ ਅਤਿਕਥਨੀ ਵਾਲੀ ਗੱਲ ਨਹੀਂ ਹੋਵੇਗੀ। ਥੀਮ ਦੀ ਪੱਧਰ 'ਤੇ ਇਸ ਵਿੱਚ ਪਹਿਲੇ ਰੁਬਾਈ-ਸੰਗ੍ਰਹਿ ਵਾਲੀ ਨਿਰੰਤਰਤਾ, ਕਾਇਮ ਰਹਿੰਦੀ ਹੈ। ਫ਼ਰਕ ਸਿਰਫ਼ ਇਤਨਾ ਹੈ ਕਿ ਜਿੱਥੇ 'ਰਤਨ' ਹੁਰਾਂ ਦੀਆਂ ਰੁਬਾਈਆਂ ਵਿੱਚ ਧਾਰਮਿਕਤਾ ਵਧੇਰੇ ਕਰਕੇ ਸੰਕਲਪਾਂ ਦੀ ਪੱਧਰ 'ਤੇ ਪੇਸ਼ ਹੋਈ ਸੀ ਉੱਥੇ 'ਚੋਜੀ ਸਤਿਗੁਰੂ' ਕਾਵਿ-ਸੰਗ੍ਰਹਿ ਵਿਚਲੀਆਂ ਬਹੁਤੀਆਂ ਕਾਵਿ-ਕਿਰਤਾਂ, ਖ਼ਾਸ ਕਰਕੇ ਕਵਿਤਾਵਾਂ, ਨਾਮਧਾਰੀ ਪੰਥ ਦੇ ਇਤਿਹਾਸਕ ਵੇਰਵਿਆਂ ਨੂੰ ਪੇਸ਼ ਕਰਨ ਦੀ ਪ੍ਰਬਲ ਰੁੱਚੀ ਰੱਖਦੀਆਂ ਨਜ਼ਰ ਆਉਂਦੀਆਂ ਹਨ। ਸ਼ਾਇਦ ਇਹੀ ਵਜ੍ਹਾ ਹੈ ਕਿ 'ਰਤਨ' ਰਚਿਤ ਰੁਬਾਈਆਂ ਵਿੱਚ ਅਧਿਆਤਮਕ-ਦਾਰਸ਼ਨਿਕ ਡੂੰਘਾਈ ਵਧੇਰੇ ਹੈ। ਕੁਝ ਰੁਬਾਈਆਂ ਇਸ ਕਾਵਿ-ਸੰਗ੍ਰਹਿ ਵਿੱਚ ਵੀ ਸ਼ਾਮਿਲ ਹਨ, ਜਿਵੇਂ ਕਿ :

ਰੁਬਾਈ

I. ਕਿਉਂ, ਵਾਧੂ ਫਿਰਦੇ ਓ, ਮਨ ਟਿਕਦਾ, ਨਹੀਂ ਕਿਧਰੇ।
ਇਕੋ ਨੇ, ਮੁੱਲ ਪੌਣਾ, ਹੋਰ ਵਿਕਣਾ, ਨਹੀਂ ਕਿਧਰੇ।
ਗੁਰੂਆਂ ਦਾ, ਘਰ ਭੈਣੀ, ਧੂੜੀ ਮਸਤਕ, ਲਾਓ ਤੁਸੀਂ,
ਚੁਰਾਸੀ, ਮੁੱਕ ਜਾਣੀ 'ਰਤਨ', ਫਿਰ ਕਿਹਨੇ, ਜਾਣਾ ਕਿਧਰੇ॥

II. ਚੌਮਿਸਰਾ

ਤੇਰੀਆਂ ਸਿਫ਼ਤਾਂ, ਹਨ ਕਰ ਕਰ ਥੱਕੇ,
ਕਈ ਅੰਞਾਣੇ, ਕਈ ਸਿਆਣੇ।
ਸੁਬਹੋ-ਸ਼ਾਮ ਗੀਤ, ਉਹ ਗਾਂਦੇ,
ਉਹ ਨਾ ਸੋਚਣ, ਕੋਈ ਬਹਾਨੇ।
ਤੈਨੂੰ ਕਈ ਜਾਪਣ, ਬਿਲੁਕਲ ਆਪਣੇ,
ਨਹੀਂ ਉਹ ਤੇਰੇ, ਲਈ ਬਿਗਾਨੇ।
'ਰਤਨ' ਅੰਤ, ਨਹੀਂ ਸਿਫ਼ਤਾਂ ਦਾ,
ਸਿਫ਼ਤਾਂ ਦੇ ਤੁਸੀਂ, ਭਰੇ ਖਜ਼ਾਨੇ॥

III. ਚੌਮਿਸਰਾ

ਖ਼ੁਦਾਇਆ ਤੇਰੇ, ਵਿੱਚ ਤੇ ਸਤਿਗੁਰੂ ਵਿੱਚ, ਫ਼ਰਕ ਨਹੀਂ ਲੱਭਦਾ।
ਆਪੂੰ ਪਿਆਰ ਦਾ, ਚਾਹਵਾਨ ਤੂੰ, ਭਗਤਾਂ ਤੋਂ, ਰਿਹਾ ਦੱਬਦਾ।
ਤੇਰੇ ਕੋਲ, ਸੱਚ ਹੀ ਤੱਗਦਾ, ਏਥੇ ਝੂਠ ਨਹੀਂ, ਫੱਬਦਾ।
ਦੋਹਾਂ ਹੀ, ਹਾਲਤਾਂ ਵਿੱਚ 'ਰਤਨ', ਦਿਸਦਾ ਰੂਪ, ਹੈ ਰੱਬ ਦਾ॥

ਹੱਥਲੇ ਕਾਵਿ-ਸੰਗ੍ਰਹਿ ਵਿੱਚ ਸ਼ਾਮਿਲ ਅਜਿਹੀਆਂ ਕੁਝ ਰੁਬਾਈਆਂ ਤੇ ਚੌਮਿਸਰਿਆਂ ਤੋਂ ਇਹ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ 'ਬਖ਼ਸ਼ਿਸ਼' ਰੁਬਾਈ-ਸੰਗ੍ਰਹਿ ਵਿਚਲੀ ਕਾਵਿ-ਨਿਰੰਤਰਤਾ, ਇਸ ਕਾਵਿ-ਸੰਗ੍ਰਹਿ ਵਿੱਚ ਨਿਰੰਤਰ ਬਣੀ ਰਹਿੰਦੀ ਹੈ। ਕਿਉਂਕਿ 'ਰੁਬਾਈ' ਇਕ ਅਜਿਹਾ ਰੂਪ ਹੈ ਜੋ ਬਿਰਤਾਂਤਕ-ਵੇਰਵਿਆਂ ਦਾ ਭਾਰ ਨਹੀਂ ਚੁੱਕ ਸਕਦਾ। ਇਸ ਦਾ ਵਿਧੀ-ਵਿਧਾਨ ਹੀ ਅਜਿਹਾ ਹੈ ਕਿ ਇਸ ਵਿੱਚ ਗੱਲ, ਸੰਕੇਤਾਂ ਤੇ ਸੰਕਲਪਾਂ ਵਿਚ ਕੀਤੀ ਜਾਂਦੀ ਹੈ। ਜਿਸ ਸਦਕਾ ਰੁਬਾਈ ਵਿੱਚ ਦਾਰਸ਼ਨਿਕ ਡੂੰਘਾਈ ਆ ਜਾਂਦੀ ਹੈ।

ਅਨੇਜਾ ਗੁਰਮੁਖ ਸਿੰਘ 'ਰਤਨ' ਜੀ ਭਾਵੇਂ ਰੁਬਾਈ ਰਚ ਰਹੇ ਹੋਣ ਜਾਂ ਫਿਰ ਗੀਤ-ਕਵਿਤਾਵਾਂ, ਉਨ੍ਹਾਂ ਦੀ ਆਸਥਾ ਕਦੇ ਵੀ ਨਜ਼ਰ-ਅੰਦਾਜ਼ ਨਹੀਂ ਹੁੰਦੀ। ਉਹ ਪੂਰੀ ਸ਼ਰਧਾ ਵਿੱਚ ਭਿੱਜ ਕੇ, ਸਤਿਗੁਰਾਂ ਦਾ ਗੁਣ ਗਾਇਨ ਕਰਦੇ ਹਨ। ਉਨ੍ਹਾਂ ਦੇ ਚੋਜ ਨੂੰ ਆਪਣੀ ਅਲੰਕ੍ਰਿਤ ਕਾਵਿ-ਸ਼ੈਲੀ ਰਾਹੀਂ ਪ੍ਰਗਟਾਵਾ ਦੇਣ ਦੀ ਭਰਪੂਰ ਰੁਚੀ ਰੱਖਣ ਵਾਲੇ ਕਵੀ ਹਨ। ਇਸ ਵਿਚਾਰ ਦੀ ਪੁਸ਼ਟੀ ਇਸ ਸੰਗ੍ਰਹਿ ਵਿੱਚ ਦਰਜ ਗੁਰਦੇਵ ਪਿਤਾ-ਸਤਿਗੁਰੂ ਪ੍ਰਤਾਪ ਸਿੰਘ ਜੀ, ਗੁਰਦੇਵ ਮਾਤਾ-ਜਗਤ ਮਾਤਾ ਭੁਪਿੰਦਰ ਕੌਰ ਜੀ, ਮੌਜਾਂ ਨੀਲੋਂ ਨਹਿਰ ਨੇ

ਮਾਣੀਆਂ, ਸੇਵਾ ਦੀ ਮੂਰਤ ਮਾਤਾ ਚੰਦ ਕੌਰ ਜੀ, ਦਸਤਾਰਬੰਦੀ – ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਭਰੂਣ-ਹੱਤਿਆ, ਦਹੇਜ-ਦੀ-ਲਾਹਣਤ, ਦਸਵੰਧ, ਚੜ੍ਹਦਾ ਸੂਰਜ ਸ੍ਰੀ ਸਤਿਗੁਰੂ ਉਦੇ ਸਿੰਘ ਜੀ, ਸੰਤ-ਖ਼ਾਲਸੇ ਦੀ ਇਤਿਹਾਸਕ ਯਾਤਰਾ, ਸਤਿਜੁਗ, ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿੱਚ, ਗੱਦੀ ਗੁਰੂ ਨਾਨਕ ਦੀ ਆਦਿ ਕਾਵਿ-ਕਿਰਤਾਂ ਤੋਂ ਸਹਿਜੇ ਹੀ ਹੋ ਜਾਂਦੀ ਹੈ। ਇਨ੍ਹਾਂ ਅਤੇ ਅਜਿਹੀਆਂ ਕੁਝ ਹੋਰ ਕਾਵਿ-ਕਿਰਤਾਂ ਵਿੱਚੋਂ ਨਾਮਧਾਰੀ ਪੰਥ ਨਾਲ ਸੰਬੰਧਤ ਇਤਿਹਾਸਕ-ਸਮਾਜਕ ਅਤੇ ਧਾਰਮਕ-ਅਧਿਆਤਮਕ ਵੇਰਵੇ ਥਾਂ ਥਾਂ ਤੇ ਸਾਨੂੰ ਪੜ੍ਹਨ ਅਤੇ ਮਾਨਣ ਨੂੰ ਮਿਲਦੇ ਹਨ। ਨਾਲ ਦੀ ਨਾਲ ਸਤਿਗੁਰਾਂ ਦੇ ਚੋਜਾਂ ਨੂੰ ਵੀ ਭਿੰਨ-ਭਿੰਨ ਅਲੰਕਾਰਾਂ ਦੀ ਮਦਦ ਨਾਲ ਵੱਡਿਆਇਆ ਗਿਆ ਹੈ। ਸ਼ਾਇਦ ਇਸੇ ਕਰਕੇ ਇਸ ਕਾਵਿ-ਸੰਗ੍ਰਹਿ ਦਾ ਨਾਂ 'ਚੋਜੀ ਸਤਿਗੁਰੂ' ਰੱਖਿਆ ਗਿਆ ਹੈ।

ਇਸ ਕਾਵਿ-ਸੰਗ੍ਰਹਿ ਦਾ ਆਰੰਭ, ਪ੍ਰਾਚੀਨ-ਕਾਲ ਤੋਂ ਚਲੀ ਆ ਰਹੀ ਮੰਗਲਾਚਰਨ ਦੀ ਕਾਵਿ-ਰੂੜ੍ਹੀ ਨਾਲ ਕੀਤਾ ਗਿਆ, ਜਿਵੇਂ ਕਿ

### ਡੰਡਉਤ ਕਰਾਂ ਸਤਿਗੁਰੂ ਜੀ ਨੂੰ ਸਦਾ ਮੈਂ

ਰੁਬਾਈ

ਡੰਡਉਤ ਕਰਾਂ ਸਤਿਗੁਰੂ ਜੀ ਨੂੰ ਸਦਾ ਮੈਂ,
ਫਿਰ ਕਰਾਂ ਉਸਤਾਦ ਨੂੰ।
ਹੋਈ ਕ੍ਰਿਪਾ-ਦ੍ਰਿਸ਼ਟੀ ਹੈ ਜਿਨ੍ਹਾਂ ਦੀ,
ਸੁਣ ਲੀਤਾ ਫ਼ਰਿਆਦ ਨੂੰ।
ਇਸ ਲਾਇਕ ਹੁਣ ਬਣਿਆ ਮੈਂ,
ਸਤਿਗੁਰੂ ਬਖ਼ਸ਼ੀ ਬਖ਼ਸ਼ਿਸ਼-'ਆਓ ਕਵੀ ਜੀ'।
ਸੀਨੇ 'ਚ 'ਰਤਨ' ਹੈ ਸਾਂਭੀ ਫਿਰਦਾ,
ਸਤਿਗੁਰ ਦੀ ਮਿੱਠੀ ਯਾਦ ਨੂੰ॥

ਇਹ ਮੰਗਲਾਚਰਨ 'ਨਮਸ਼ਕਾਰ ਗੁਰਦੇਵ ਨੂੰ ਪਹਿਲਾਂ' (ਜੇਹਾ ਬੀਜ ਤੇਹਾ ਫਲ ਪਾਇਆ) ਕਾਵਿ-ਕਿਰਤ ਵਿੱਚ ਵੀ ਜਾਰੀ ਰਹਿੰਦਾ ਹੈ। 'ਦੇਹਧਾਰੀ ਸਤਿਗੁਰੂ' ਕਾਵਿ-ਕਿਰਤ, ਇਸ ਸਮੁੱਚੇ ਕਾਵਿ-ਸੰਗ੍ਰਹਿ ਦਾ ਬੀਜ-ਰੂਪ ਹੈ। ਇਸ ਵਿੱਚ ਕਵੀ ਨੇ ਆਪਣੀ ਆਸਥਾ ਨਾਲ ਲਬਰੇਜ਼ ਮੂਲ ਪ੍ਰਸਤਾਵ ਨੂੰ ਪੇਸ਼ ਕੀਤਾ ਹੈ ਜਿਸ ਦੀ ਪ੍ਰਤੀਧੁਨੀ ਸਾਨੂੰ ਸਮੁੱਚੇ ਕਾਵਿ-ਸੰਗ੍ਰਹਿ ਵਿੱਚੋਂ ਨਿਰੰਤਰ ਸੁਣਾਈ ਦੇਂਦੀ ਰਹਿੰਦੀ ਹੈ। ਭਾਵ, ਇਥੇ 'ਸ਼ਬਦ ਗੁਰੂ' ਨਾਲੋਂ 'ਦੇਹਧਾਰੀ

ਸਤਿਗੁਰੂ' ਨੂੰ ਤਰਜੀਹ ਦਿੱਤੀ ਗਈ ਹੈ। ਮੂਲ ਰੂਪ ਵਿੱਚ ਨਾਮਧਾਰੀ ਪੰਥ, ਸਿੱਖ ਧਰਮ ਦਾ ਹੀ ਇਕ ਅੰਗ ਹੈ ਜੋ ਸਤਿਗੁਰੂ ਗੋਬਿੰਦ ਸਿੰਘ ਜੀ ਤੋਂ ਮਗਰੋਂ ਵੀ, ਦੇਹਧਾਰੀ ਗੁਰੂ ਪਰੰਪਰਾ ਵਿੱਚ ਅਟੁੱਟ ਵਿਸ਼ਵਾਸ ਰੱਖਦਾ ਹੈ। ਇਸ ਕਾਵਿ-ਸੰਗ੍ਰਹਿ ਵਿਚਲੀਆਂ ਲਗਭਗ ਸਾਰੀਆਂ ਕਾਵਿ-ਕਿਰਤਾਂ, ਨਾਮਧਾਰੀ ਇਤਿਹਾਸ ਤੇ ਉਨ੍ਹਾਂ ਦੇ ਗੁਣ-ਗਾਇਣ ਕਰਨ ਵੱਲ ਰੁਚਿਤ ਨਜ਼ਰ ਆਉਂਦੀਆਂ ਹਨ। ਇਸ ਦ੍ਰਿਸ਼ਟੀ ਤੋਂ ਇਨ੍ਹਾਂ-ਕਾਵਿ ਕਿਰਤਾਂ ਦਾ ਸੁਭਾਅ ਜਨਮਸਾਖੀ - ਸਾਹਿਤ ਵਾਲਾ ਹੈ। ਦੂਸਰੇ ਸ਼ਬਦਾਂ ਵਿੱਚ ਇਨ੍ਹਾਂ ਕਾਵਿ-ਕਿਰਤਾਂ ਨੂੰ ਕਾਵਿ-ਸਾਖੀਆਂ ਵੀ ਨਿਰਸੰਕੋਚ ਕਿਹਾ ਜਾ ਸਕਦਾ ਹੈ। ਸਤਿਗੁਰੂ-ਮਹਿਮਾ ਦੀ ਇਕ ਮਿਸਾਲ, ਇਸ ਰੁਬਾਈ ਚੋਂ ਸਹਿਜੇ ਹੀ ਮਹਿਸੂਸ ਕੀਤੀ ਜਾ ਸਕਦੀ ਹੈ -

ਰੁਬਾਈ

ਸਤਿਗੁਰੂ ਸਦਾ, ਸੁਣਦਾ ਏ ਆਪੂੰ, ਝੱਟ ਸੇਵਕ ਦੀ, ਅਰਦਾਸ।
ਜੇ ਸੇਵਕ ਵਿੱਚ, ਹੋਵੇ ਕਿਧਰੇ, ਅਨੰਤ ਸ਼ਰਧਾ ਤੇ, ਵਿਸ਼ਵਾਸ।
ਅੱਖਾਂ ਖੋਲ੍ਹੋ, ਕੋਲ ਖੜ੍ਹਾ ਹੈ, ਉਹ 'ਬੇਅੰਤ' ਐਡਾ, ਸਮਰੱਥ,
'ਰਤਨ' ਸਿੱਖ, ਦੀ ਪਿੱਠ ਨਾ ਲੱਗੇ, ਆ ਦੇਂਦਾ, ਧਰਵਾਸ॥

ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਕਾਵਿ-ਸੰਗ੍ਰਹਿ ਦਾ ਦਿਲੋਂ ਸਵਾਗਤ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਅਨੇਜਾ ਜੀ ਭਵਿੱਖ ਵਿੱਚ ਵੀ ਆਪਣੀ ਕਾਵਿਕਤਾ ਨਾਲ ਸਾਨੂੰ ਨਿਵਾਜਦੇ ਰਹਿਣਗੇ।

ਡਾ. ਮਨਜੀਤ ਸਿੰਘ
ਮੁਖੀ ਪੰਜਾਬੀ ਵਿਭਾਗ
ਦਿੱਲੀ ਯੂਨੀਵਰਸਿਟੀ-7

ਮੋਬਾਇਲ : 9868773902

## -ਪੁਸ਼ਪ-ਸਨੇਹ-

ਸ੍ਰੀ ਭੈਣੀ ਸਾਹਿਬ ਦੇ ਸਲਾਨਾ ਸੰਮੇਲਨਾਂ ਵਿੱਚ, ਸੰਗਤਾਂ ਦਾ ਠਾਠਾਂ ਮਾਰਦਾ ਇਕੱਠ ਮਾਨਸਰੋਵਰ ਦੇ ਹੰਸਾਂ ਦਾ ਪ੍ਰਭਾਵ ਪਾਉਂਦਾ ਹੈ। ਹਰ ਇੱਕ ਦੇ ਸਫੇਦ ਬਸਤਰ, ਹੱਥਾਂ ਵਿਚ ਚਿੱਟੀ ਉੱਨ ਦੀ ਮਾਲਾ ਤੇ ਬੁੱਲ੍ਹਾਂ ਦੀ ਹੋ ਰਹੀ ਨਿਰੰਤਰ ਗਤੀ ਦੱਸਦੀ ਹੈ ਕਿ ਇਹ ਹੰਸ-ਮੰਡਲੀ ਗੁਰਮੰਤਰ ਦਾ ਜਾਪ ਕਰ ਰਹੀ ਹੈ। ਮੇਰੇ ਜਾਤੀ ਅਨੁਭਵਾਂ ਵਿੱਚ ਇਸ ਹੰਸ-ਮੰਡਲੀ ਚੋਂ ਇੱਕ ਹੰਸ ਹੌਲੀ-ਹੌਲੀ ਮਨੁੱਖੀ ਜਾਮੇ ਵਿਚ ਪ੍ਰੀਵਰਤਿਤ ਹੋ ਮੇਰੇ ਸਾਹਮਣੇ ਆ ਖਲੋਂਦਾ ਹੈ। ਹੰਸਾਂ ਵਰਗੀ ਚਾਲ, ਛੋਟੇ-ਛੋਟੇ ਕਦਮ, ਰੱਬੀ ਕਾਰਗਰੀ ਵਰਗੀ ਇੱਕ ਇੱਕ ਪੇਚ ਸਜਾ ਕੇ ਬੱਝੀ ਦਸਤਾਰ, ਸੁਹਣਾ ਸਫੇਦ ਦਾਹੜਾ ਜਿਸ ਦਾ ਇੱਕ ਇੱਕ ਰੋਮ ਸੰਭਾਲਿਆ ਸਜਾਇਆ ਹੋਇਆ। ਮੁਸ਼ਹਿਰੇ ਕਿਸੇ ਕਵਿਤਾ ਦੀ ਰਿਦਮ ਦਾ ਝਉਲਾ ਪਾਉਂਦੇ ਹੋਏ। ਚਸ਼ਮਿਆਂ ਚੋਂ ਰੱਬੀ-ਰੰਗ ਵਿੱਚ ਰੰਗੀਆਂ ਅੱਖੀਆਂ। ਅਨੰਦ ਵਿਭੋਰ, ਅਨੰਦ ਸਰੂਪ,, ਰੱਬੀ ਲਿਸ਼ਕੋਰ ਨਾਲ ਲਿਸ਼ਕਿਆ ਇਹ ਇਕ ਰਤਨ ਹੈ। ਹਾਂ ਅਨੇਜਾ ਗੁਰਮੁਖ ਸਿੰਘ 'ਰਤਨ', ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੰਗ ਵਿੱਚ ਰੰਗਿਆ ਜਿਸਦਾ ਰੂਪ ਕਵਿਤਾ ਹੈ, ਸਰੂਪ ਕਵਿਤਾ ਹੈ, ਚਾਲ ਕਵਿਤਾ ਹੈ, ਢਾਲ ਕਵਿਤਾ ਹੈ, ਜਿਵੇਂ ਕਵਿਤਾ ਦਾ ਚਸ਼ਮਾ ਹੋਵੇ – ਤੇ ਹੈ ਵੀ ਚਸ਼ਮਾ – ਕਿਉਂਕਿ 'ਰਤਨ' ਜੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਰਦਾਨ ਪ੍ਰਾਪਤ ਹੈ। "ਆਓ ਕਵੀ ਜੀ" ਦਾ। ਇਹੀਓ ਕਾਰਨ ਹੈ ਕਿ ਕਵਿਤਾ 'ਰਤਨ' ਜੀ ਚੋਂ ਚਸ਼ਮੇ ਵਾਂਗ ਫੁੱਟਦੀ ਹੈ। ਉਸ ਕਾਦਰ ਨੇ ਚਸ਼ਮੇ ਦਾ ਕੋਈ ਇੱਕ ਰੂਪ ਨਹੀਂ ਸਿਰਜਿਆ। ਚਸ਼ਮਾਂ ਤਾਂ ਇੱਕ ਵਹਿਣ ਹੈ ਰਿਦਮ ਵਿੱਚ ਤਰਤੀਬ ਵਿੱਚ। ਇਵੇਂ ਹੀ ਕਵਿਤਾ ਵੀ ਇੱਕ ਤਰਤੀਬ ਹੈ ਰਿਦਮ ਹੈ, ਨਿਰੰਤਰਤਾ ਹੈ, ਰਵਾਨੀ ਹੈ। ਜਿਵੇਂ ਵਹਿਣਾ ਦੀ ਨਿਰੰਤਰਤਾ ਹੈ, ਰਵਾਨੀ ਹੈ ਉਵੇਂ ਹੀ 'ਰਤਨ' ਜੀ ਦੀ ਕਵਿਤਾ ਵੀ ਵਹਿਣ ਵਾਂਗ ਨਿਰੰਤਰ ਚੱਲ ਰਹੀ ਹੈ। ਕਦੇ ਬੈਂਤ, ਕਦੇ ਰੁਬਾਈ, ਕਦੇ ਦੁਮਿਸਰੇ, ਕਦੇ ਚੌਮਿਸਰੇ। ਅਠਖੇਲੀਆਂ ਕਰਦੀ, ਨੱਚਦੀ-ਟੱਪਦੀ, ਡੰਡਵਤ ਕਰਦੀ, ਨਤਮਸਤਕ ਹੁੰਦੀ ਆਪਣੇ ਮੁਰਸ਼ਦ ਦੇ ਰੰਗ ਵਿੱਚ ਰੰਗੀ ਹੋਈ, ਮੁਰਸ਼ਦ ਦੇ ਰੂਪ ਦੀ, ਸਰੂਪ ਦੀ,

ਚਾਲ ਦੀ, ਢਾਲ ਦੀ, ਨਜ਼ਰ ਦੀ, ਫਜ਼ਲ ਦੀ ਪ੍ਰੀਕਰਮਾਂ ਕਰਦੀ ਹੋਈ – ਇਸ ਕਵਿਤਾ ਦੇ ਰੰਗ, ਕਵਿਤਾ ਪੜ੍ਹਨ ਵਾਲੇ ਪਾਠਕਾਂ ਦੇ ਵਿੱਚ ਵੀ ਉਵੇਂ ਹੀ ਰੂਪਮਾਨ ਹੁੰਦੇ ਨਜ਼ਰ ਆਉਂਦੇ ਹਨ ਕਿਉਂਕਿ ਇਹ ਰੰਗ ਮਜੀਠੇ ਹਨ – ਪੱਕੇ, ਜਿੰਨ੍ਹਾਂ ਰੰਗਾਂ ਦੀ ਆਭਾ ਕਦੇ ਮੰਦ ਨਹੀਂ ਪੈਂਦੀ। ਜਿਵੇਂ ਵੱਖ–ਵੱਖ ਰੰਗਾਂ ਦਾ ਆਪਸੀ ਸੁਮੇਲ ਨਵਿਆਂ ਰੰਗਾਂ ਨੂੰ ਸਿਰਜਦਾ ਹੈ ਇਵੇਂ ਹੀ 'ਰਤਨ' ਜੀ ਦੀ ਕਵਿਤਾ ਵੀ – ਬਹੁ–ਵਿਧੀ, ਬਹੁਰੰਗੀ ਹੈ ਜਿਸਦਾ ਪਾਠਕ ਵੀ ਅਨੰਦ ਮਾਣਦਾ ਹੈ।

"ਚੋਜੀ ਸਤਿਗੁਰੂ" 'ਰਤਨ' ਜੀ ਦੀਆਂ ਨਵੀਆਂ ਰਚਨਾਵਾਂ ਦਾ ਸੰਗ੍ਰਹਿ ਹੈ ਜਿਸਦੀ ਸ਼ੁਰੂਆਤ ਜਗਤ–ਮਾਤਾ ਭੁਪਿੰਦਰ ਕੌਰ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਹੁੰਦੀ ਹੈ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖ਼ਸ਼ਿਸ਼ਾਂ ਦਾ ਭਰਪੂਰ ਕਾਵਿਕ ਵਰਨਨ ਹੈ। 'ਰਤਨ' ਜੀ ਨੇ ਵੱਖ ਵੱਖ ਪ੍ਰੰਪਰਾਗਤ ਬਿੰਬ ਵਰਤਦਿਆਂ ਬਹੁਤ ਸੁਹਣੇ ਦ੍ਰਿਸ਼ ਵਰਨਨ ਕੀਤੇ ਹਨ ਜੋ ਪਾਠਕ ਨੂੰ ਉਸੇ ਸੰਨ–ਸੰਮਤ ਵਿੱਚ ਲਿਜਾ ਖਲੋਂਦੀ ਹੈ। ਦੂਸਰੇ ਧਰਮਾਂ ਦੇ ਵਿਧੀ–ਵਿਧਾਨਾਂ ਅਤੇ ਪ੍ਰਚੱਲਤ ਅਕੀਦਿਆਂ ਦਾ ਸਤਿਕਾਰ ਕਰਦਿਆਂ ਆਪਣੀ ਗੱਲ ਬੜੀ ਸੁਹਣੀ ਤਰ੍ਹਾਂ ਕਹਿ ਜਾਂਦੇ ਹਨ 'ਰਤਨ' ਜੀ।

ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਕਵੀ ਦੀ ਕਲਮ ਨੂੰ ਇਵੇਂ ਨਿਰੰਤਰਤਾ ਬਖ਼ਸ਼ਣ ਤਾਂ ਕਿ 'ਰਤਨ' ਜੀ ਆਪਣੀ ਸਿਰਜਣਾਂ ਸ਼ਕਤੀ ਦਾ ਸਦ–ਉਪਯੋਗ ਕਰਦੇ ਹੋਏ ਗੁਰੂ–ਜੱਸ ਦੀ ਸੇਵਾ ਨਿਰੰਤਰ ਨਿਭਾਉਂਦੇ ਰਹਿਣ।

20 ਅਕਤੂਬਰ 2013

ਅਜੀਤ ਸਿੰਘ ਲਾਇਲ
ਸਕੱਤ੍ਰ ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ

# ਦੋ ਸ਼ਬਦ

ਬੜੇ ਨਿੱਘੇ ਤੇ ਮਿੱਠੇ ਸੁਭਾਅ ਵਾਲਾ ਖੁਸ਼ੀਆਂ ਖੇੜੇ ਵੰਡਦਾ ਹੱਸਮੁਖ ਚਿਹਰਾ, ਪਿਛਲੀ ਉਮਰ ਵਿੱਚ ਵੀ ਨੌਜਵਾਨਾਂ ਵਾਂਗ ਵਿਚਰਦੇ ਗੁਰੂ ਘਰ ਦੇ ਸ਼ਰਧਾਵਾਨ ਪ੍ਰੇਮੀ ਤੇ ਸਾਹਿਤਕ ਕਵੀ ਜਿਨ੍ਹਾਂ ਦਾ ਨਾਮ ਹੈ ਸੰਤ ਗੁਰਮੁਖ ਸਿੰਘ 'ਰਤਨ'। ਆਪਣੇ ਨਿਤਪ੍ਰਤੀ ਦੇ ਕੰਮਕਾਰ ਕਰਦਿਆਂ ਪੜ੍ਹਨ-ਲਿਖਣ ਵੱਲ ਵੀ ਧਿਆਨ ਦਿੰਦੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਹਨਾਂ ਤੇ ਅਪਾਰ ਕਿਰਪਾ ਹੈ। ਉਨ੍ਹਾਂ ਦੀ ਮਹਿਮਾ ਕਵਿਤਾ ਰਾਹੀਂ ਕਰਦੇ ਹਨ। ਬੜੇ ਪਿਆਰ ਭਿੱਜੇ ਸ਼ਬਦਾਂ ਵਿੱਚ ਉਸਤਤ ਲਿਖਦੇ ਹਨ ਤੇ ਪੜ੍ਹਨ ਵਾਲੇ ਨੂੰ ਵੀ ਅਨੰਦ ਆਉਂਦਾ ਹੈ।

ਇਹਨਾਂ ਨੇ ਸ੍ਰੀ ਸਤਿਗੁਰੂ ਜੀ ਨਾਲ ਸੰਬੰਧਤ ਘਟਨਾਵਾਂ ਨੂੰ ਆਪਣੀ ਕਵਿਤਾ ਰਾਹੀਂ ਪਾਠਕਾਂ ਤੱਕ ਪਹੁੰਚਾਇਆ ਹੈ। ਹਰ ਇੱਕ ਸੱਚੀ ਗੱਲ ਨੂੰ ਬੜੇ ਵਿਸਥਾਰ ਨਾਲ ਲਿਖਿਆ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸੰਬੰਧਤ ਇਤਿਹਾਸ ਨੂੰ ਵੀ ਇਹਨਾਂ ਨੇ ਬੜੇ ਵਿਸਥਾਰ ਪੂਰਵਕ ਢੰਗ ਨਾਲ, ਕਵਿਤਾ ਰਾਹੀਂ ਪੇਸ਼ ਕੀਤਾ ਹੈ।

ਲਿਖਣਾ ਇਹਨਾਂ ਦਾ ਸ਼ੌਕ ਹੈ, ਸੁਭਾ ਹੈ। ਕਿਸੇ ਲੋਭ, ਲਾਲਚ ਤੋਂ ਬਿਨਾਂ ਆਪਣਾ ਕੀਮਤੀ ਸਮਾਂ ਸਾਹਿਤ-ਰਚਨ ਵੱਲ ਲੌਂਦੇ ਹਨ। ਸਤਿਗੁਰ ਦੇ ਗੁਣਗਾਨ ਕਰਨੇ, ਕਵਿਤਾ ਰਾਹੀਂ, ਇਹਨਾਂ ਦੀ ਲਗਨ ਹੈ ਜੋ ਅੱਜ ਖੁਸ਼ੀ ਵਾਸਤੇ ਇਹਨਾਂ ਦੀ ਲੋੜ ਬਣ ਗਈ ਹੈ। ਇਹਨਾਂ ਦੀ ਲੇਖਨੀ ਰਾਹੀਂ, ਜੋ ਜੋ ਸਤਿਗੁਰੂ ਜੀ ਦੇ ਚੋਜ, ਸਭ ਸੰਗਤਾਂ ਦੇ ਸਾਹਮਣੇ ਆਉਣਗੇ, ਉਨ੍ਹਾਂ ਦਾ ਆਮ ਸੰਗਤਾਂ ਨੂੰ, ਪਤਾ ਵੀ ਨਹੀਂ। ਪਰ ਜੋ ਵੀ, ਇਹਨਾਂ ਦੀ ਲਿਖੀ ਪੁਸਤਕ ਪੜ੍ਹੇਗਾ ਉਸਨੂੰ ਸਾਰੀ ਜਾਣਕਾਰੀ ਮਿਲੇਗੀ ਤੇ ਤਸੱਲੀ ਵੀ, ਹੈਰਾਨੀ ਵੀ ਕਿਉਂਕਿ ਉਨ੍ਹਾਂ ਲਈ ਇਹ ਸਭ ਕੁਝ ਨਵਾਂ ਹੋਵੇਗਾ।

ਅਸੀਂ ਆਮ ਤੌਰ ਤੇ ਸ੍ਰੀ ਭੈਣੀ ਸਾਹਿਬ ਮੇਲਿਆਂ ਤੇ ਹੀ ਇਹਨਾਂ ਨੂੰ ਮਿਲਦੇ ਤੇ ਸੁਣਦੇ ਹਾਂ। ਇਹਨਾਂ ਦੀ ਲਿਖੀ ਹੋਈ ਪਹਿਲੀ ਪੁਸਤਕ ਬਖ਼ਸ਼ਿਸ਼ (ਰੁਬਾਈ-ਸੰਗ੍ਰਹਿ) ਪੜ੍ਹਨ ਦਾ ਵੀ ਮੌਕਾ ਮਿਲਿਆ ਸੀ। ਬੜੀ ਪਿਆਰ ਭਿੱਜੀ

ਤੇ ਸ਼ਰਧਾ ਭਰਪੂਰ ਲੇਖਨੀ ਹੈ। ਜੋ ਸਮੂਹ ਪਾਠਕਾਂ ਦੀ ਸਮਝ ਵਿੱਚ ਔਣ ਵਾਲੀ ਸਰਲ ਕਵਿਤਾ ਹੈ। ਬੜੇ ਸੂਝਵਾਨ ਕਵੀ ਹਨ। ਮੰਦੇ-ਸ਼ਬਦਾਂ ਤੋਂ ਬਚਦੇ ਹਨ। ਸੱਚ ਦਾ ਸਾਥ ਦਿੰਦੇ ਹਨ।

ਅੰਤ ਤੇ ਇਹੀ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਜੀ ਮਿਹਰ ਕਰਨ ਜਿਸ ਰਾਹ ਤੇ ਇਹ ਚੱਲੇ ਹਨ, ਚਲਦੇ ਰਹਿਣ, ਸਫਲਤਾਵਾਂ ਦੀ ਬਖ਼ਸ਼ਿਸ਼ ਹੁੰਦੀ ਰਹੇ, ਆਪਣੀਆਂ ਰਚਨਾਵਾਂ ਰਾਹੀਂ ਨਾਮਧਾਰੀ-ਸਮਾਜ ਦੀ ਸੇਵਾ ਕਰਦੇ ਰਹਿਣ।

ਬਲਬੀਰ ਸਿੰਘ ਢਿਲੋਂ

ਮੋਹਾਲੀ

Cell : - 0931601 2844

# ਪਿਆਰ-ਸੁਨੇਹਾ

ਗੁਰਮੁਖ ਸਿੰਘ 'ਰਤਨ' ਦਿੱਲੀ ਵਿੱਚ ਨਾਮਧਾਰੀ ਸਮਾਜ ਵਿੱਚ ਚੰਗੀ ਤਰ੍ਹਾਂ ਜਾਣੇ ਪਛਾਣੇ ਨਾਮਧਾਰੀ ਸਿੱਖ ਹਨ। ਨਾਮਧਾਰੀ ਮੰਚਾਂ ਉੱਤੇ ਇਹਨਾਂ ਨੂੰ ਅਕਸਰ ਹੀ ਕਵਿਤਾ-ਪਾਠ ਕਰਦਿਆਂ ਦੇਖਿਆ ਜਾਂਦਾ ਹੈ। ਹੱਸਮੁੱਖ, ਮਿਲਣਸਾਰ ਅਤੇ ਸ਼ਰਧਾਵਾਨ 'ਰਤਨ' ਨੂੰ ਕਲਮੀ-ਗੁੜ੍ਹਤੀ ਨਾਨਕੇ ਵਾਲੇ ਪਾਸੇ ਤੋਂ ਕੁਦਰਤੀ ਹੀ ਮਿਲੀ ਹੋਈ ਹੈ। ਮਗੰਲ ਸਿੰਘ 'ਲਾਇਲਪੁਰੀ' ਅਤੇ ਅਮਰ ਭਾਰਤੀ ਜੀ ਇਹਨਾਂ ਦੇ ਮਾਮਾ ਜੀ ਸਨ ਤੇ ਪ੍ਰਸਿੱਧ ਕਵੀ ਧਨੀ ਰਾਮ 'ਚਾਤ੍ਰਿਕ' ਭਾਰਤੀ ਜੀ ਦੇ ਤਾਏ ਦੇ ਪੁੱਤ ਭਰਾ ਸਨ। ਇਸ ਤਰ੍ਹਾਂ ਨਾਨਕੇ ਪੱਖੋਂ ਇਸ ਸਾਰੇ ਕਲਮੀ ਸਰੋਤ ਦਾ ਵਿਰਸਾ 'ਰਤਨ' ਜੀ ਦੀ ਗੁੜ੍ਹਤੀ ਵਿੱਚ ਹੈ।

ਅਨੇਜਾ ਗੁਰਮੁਖ ਸਿੰਘ 'ਰਤਨ' ਸੰਨ 1955 ਤੋਂ ਦਿੱਲੀ ਦੇ ਵਸਨੀਕ ਬਣੇ ਜਦੋਂ ਕਿ ਭਾਰਤ ਨੂੰ ਸੁਤੰਤਰ ਹੋਇਆਂ ਮਸਾਂ ਅੱਠ ਕੁ ਸਾਲ ਹੀ ਹੋਏ ਸਨ ਅਤੇ ਦਿੱਲੀ ਅਜੇ ਬਹੁਤ ਹੀ ਛੋਟੀ ਸੀ ਅਤੇ ਅਜੇ ਵਾਧੇ ਵੀ ਨਹੀਂ ਸੀ ਪਈ। ਦਿੱਲੀ ਦੇ ਪੁਰਾਣੇ ਨਾਮਧਾਰੀ ਹੋਣ ਦੇ ਬਾਵਜੂਦ 'ਰਤਨ' ਹੋਰਾਂ ਕਵਿਤਾ-ਪਾਠ ਦਾ ਸਫ਼ਰ ਸੰਨ 1985 ਤੋਂ ਸ਼ੁਰੂ ਕੀਤਾ ਜੋ ਅਜੇ ਚੱਲ ਰਿਹਾ ਹੈ। ਇਹਨਾਂ ਨੂੰ ਨਾਮਧਾਰੀ ਇਤਿਹਾਸ ਦੇ ਰੂ-ਬ-ਰੂ ਹੋਣ ਦਾ ਮੌਕਾ ਉਸ ਸਮੇਂ ਮਿਲਿਆ ਜਦੋਂ 3 ਜੂਨ, 1963 ਨੂੰ ਪਿੰਡ ਖੋਟਿਆਂ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲੋਂ 3 ਜੂਨ, 1863 ਈ. ਨੂੰ ਸ਼ੁਰੂ ਕੀਤੀ ਗਈ ਅਨੰਦਕਾਰਜਾਂ ਦੀ 'ਸ਼ਤਾਬਦੀ' ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਮਨਾਈ ਗਈ ਸੀ ਅਤੇ ਇਸ ਇਤਿਹਾਸਿਕ ਮੌਕੇ ਤੇ ਗੁਰਮੁਖ ਸਿੰਘ 'ਰਤਨ' ਜੀ ਦਾ ਸਮੂਹਿਕ ਅਨੰਦ ਕਾਰਜਾਂ ਦੇ ਮੇਲੇ ਵਿੱਚ ਅਨੰਦ ਕਾਰਜ ਹੋਇਆ ਸੀ। ਅਨੰਦ ਕਾਰਜਾਂ ਦੇ ਵੱਡੇ ਚੱਕਰ ਵਿੱਚ ਇਹ ਜੋੜੀ ਚਾਲ੍ਹੀਵੇਂ ਥਾਂ ਤੇ ਸੀ। ਇਹ ਸੁਭਾਗਾ ਇਤਿਹਾਸਕ ਦ੍ਰਿਸ਼ ਗਰਮੁਖ ਸਿੰਘ ਜੀ ਨੂੰ ਬੜੀ ਚੰਗੀ ਤਰ੍ਹਾਂ ਯਾਦ ਹੈ ਅਤੇ ਉਹ ਮਾਣ ਨਾਲ ਇਸ ਦਾ ਜ਼ਿਕਰ ਵੀ ਕਰਦੇ ਹਨ। ਸੰਨ 1991 ਵਿੱਚ ਇਹਨਾਂ ਦੀ

ਹਮਸਫ਼ਰ ਸਾਥ ਛੱਡ ਗਈ ਪਰ ਇਹਨਾਂ ਨੇ ਕਵਿਤਾ ਸਫ਼ਰ ਅਤੇ ਪੰਥਕ ਸੇਵਾ ਅਜੇ ਵੀ ਜਾਰੀ ਰੱਖੀ ਹੋਈ ਹੈ। ਸਮਾਜਿਕ ਸੰਸਥਾ ਸੈਂਟ ਜੋਨ ਐਂਬੂਲੈਂਸ ਅਤੇ ਨਾਮਧਾਰੀ ਸਮਾਜ ਵਿੱਚ ਦਿੱਲੀ ਦੀ 'ਦਸਵੰਧ ਸੇਵਾ' ਦੀ ਉਗਰਾਹੀ ਆਪਣੀ ਟੀਮ ਨਾਲ ਰਲ ਕੇ ਕਰ ਰਹੇ ਹਨ।

ਬੱਚਿਆਂ ਦੇ ਹੌਸਲਾ ਅਤੇ ਉੱਦਮ ਦੇਣ ਕਰਕੇ 'ਰਤਨ' ਜੀ ਆਪਣੀ ਕਲਮੀ ਭਾਵਨਾਵਾਂ ਅਰਥਾਤ ਕਵਿਤਾਵਾਂ ਨੂੰ ਪੁਸਤਕ ਰੂਪ ਦੇਣ ਵਿੱਚ ਰੁੱਝ ਗਏ ਹਨ। ਨਾਮਧਾਰੀ ਮੰਚਾਂ ਉਪਰ ਅਨੇਕਾਂ ਵਿਸ਼ਿਆਂ ਉੱਤੇ ਪੜ੍ਹੀਆਂ ਗਈਆਂ ਆਪਣੀਆਂ ਕਵਿਤਾਵਾਂ ਨੂੰ 'ਚੋਜੀ ਸਤਿਗੁਰੂ' ਨਾਂ ਦੇ ਕੇ ਪੁਸਤਕ ਛਪਵਾ ਰਹੇ ਹਨ ਅਤੇ ਇਸ ਦਾ ਖਰੜਾ ਮੇਰੇ ਸਾਹਮਣੇ ਹੈ। 'ਰਤਨ' ਜੀ ਦੇ ਦੱਸਣ ਅਨੁਸਾਰ ਸੰਨ 2006 ਵਿੱਚ 'ਬਖ਼ਸ਼ਿਸ਼' ਨਾਂ ਦਾ (ਰੁਬਾਈ-ਸੰਗ੍ਰਹਿ) ਛਪਵਾ ਚੁੱਕੇ ਹਨ। ਮੈਂ ਕੋਈ ਕਵੀ ਨਹੀਂ ਹਾਂ ਅਤੇ ਨਾਂ ਹੀ ਕਵਿਤਾਵਾਂ ਦਾ ਪਾਰਖ਼ੀ। ਮੈਂ ਤਾਂ ਇਤਿਹਾਸਕਾਰ ਹਾਂ ਅਤੇ ਇਸ ਲਈ ਗੁਰਮੁਖ ਸਿੰਘ 'ਰਤਨ' ਜੀ ਦੀਆਂ ਕਵਿਤਾਵਾਂ ਦੀ ਪਰਖ਼ ਵਾਲਾ ਕੰਮ ਮੈਂ ਪਾਠਕਾਂ ਉੱਤੇ ਹੀ ਛੱਡਦਾ ਹਾਂ।

ਇਤਿਹਾਸ ਨੀਰਸ ਹੁੰਦਾ ਹੈ, ਪਰ ਕਵਿਤਾਵਾਂ ਵਿੱਚ ਰੋਚਕਤਾ ਅਤੇ ਲੈਅ ਹੁੰਦੀ ਹੈ। ਇਸ ਵਿੱਚ ਉਪਮਾ, ਅਲੰਕਾਰ, ਰਸ ਆਦਿ ਦਾ ਸੁਮੇਲ ਹੁੰਦਾ ਹੈ। ਕਵਿਤਾ ਦੀ ਮੁਢੱਲੀ ਗੱਲ ਇਹ ਹੁੰਦੀ ਹੈ ਕਿ ਥੋੜ੍ਹੇ ਸ਼ਬਦਾਂ ਵਿੱਚ ਜ਼ਿਆਦਾ ਅਰਥਾਂ ਵਾਲੀ ਗੱਲ ਕੀਤੀ ਜਾਵੇ ਅਤੇ ਰੋਚਕ ਹੋਵੇ। ਲੰਮੇ ਸਮੇਂ ਤੋਂ ਮੰਚਾਂ ਉਪਰ ਕਵਿਤਾ-ਪਾਠ ਕਰਨ ਦਾ ਅਰਥ ਹੈ ਲੋਕ ਇਹਨਾਂ ਦੀਆਂ ਕਵਿਤਾਵਾਂ ਨੂੰ ਪਸੰਦ ਕਰਦੇ ਹਨ ਅਤੇ ਸੁਣਨਾ ਚਾਹੁੰਦੇ ਹਨ।

ਅਨੇਜਾ ਗੁਰਮੁਖ ਸਿੰਘ 'ਰਤਨ' ਦਾ ਇਹ ਕਾਵਿ-ਸੰਗ੍ਰਹਿ 'ਚੋਜੀ ਸਤਿਗੁਰੂ' ਸਤਿਗੁਰੂ ਜੀ ਦੀ ਡੰਡਉਤ ਤੋਂ ਸ਼ੁਰੂ ਹੁੰਦਾ ਹੈ ਅਤੇ ਇਸ ਵਿੱਚ ਧਾਰਮਿਕ, ਸਮਾਜਿਕ ਅਤੇ ਵਰਤਮਾਨ ਸਮੇਂ ਵਿੱਚ ਵਿਸ਼ੇਸ਼ ਤੌਰ ਤੇ ਚਲਦਿਆਂ ਸਮਾਜਿਕ ਬੁਰਿਆਈਆਂ - 'ਭਰੂਣ-ਹੱਤਿਆ ਅਤੇ ਦਹੇਜ-ਦੀ-ਲਾਹਣਤ' ਉੱਤੇ ਵੀ ਕਵਿਤਾਵਾਂ ਲਿਖਿਆਂ ਪਾਠਕਾਂ ਨੂੰ ਪੜ੍ਹਨ ਨੂੰ ਮਿਲਣਗੀਆਂ। ਕੁਝ ਕਵਿਤਾਵਾਂ ਕਾਫੀ ਲੰਮੀਆਂ ਹਨ ਅਤੇ ਇਤਿਹਾਸਕ ਕਾਵਿ ਦੀ ਤਰਜ਼ ਦੀਆਂ ਪ੍ਰਤੀਤ ਹੁੰਦੀਆਂ ਹਨ। ਇਸ ਦੇ ਨਾਲ ਨਾਲ ਬਹੁਤ ਸਾਰੀਆਂ ਥਾਵਾਂ ਤੇ ਕਵਿਤਾਵਾਂ ਦੇ ਹੈਡਿੰਗ ਅਤੇ ਵਿੱਚ ਵੀ ਅੰਗਰੇਜ਼ੀ ਸ਼ਬਦਾਂ ਨੂੰ ਵਰਤਿਆ ਗਿਆ ਹੈ ਅਤੇ ਤਾਰੀਖ਼ਾਂ ਦਿੱਤੀਆਂ ਗਈਆਂ ਹਨ। ਹਰ ਲੇਖਕ ਦੀ, ਕਵੀ ਦੀ ਆਪਣੀ ਵਿਧਾ ਹੁੰਦੀ ਹੈ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕਰਨ ਦੀ। ਇਸ

ਲਈ ਜਿਵੇਂ ਕਿ ਮੈਂ ਪਿੱਛੇ ਕੌਹ ਆਇਆ ਹਾਂ, ਕਵਿਤਾਵਾਂ ਦੀ ਪਰਖ਼ ਕਰਨ ਦਾ ਕੰਮ ਪਾਠਕਾਂ ਉੱਪਰ ਹੈ।

ਲਿਖਣ, ਨਾਲੋਂ ਆਪਣੀ ਰਚਨਾ ਨੂੰ ਪੁਸਤਕ ਦਾ ਰੂਪ ਦੇ ਕੇ ਛਪਵਾਉਣਾ ਔਖ਼ਾ ਹੁੰਦਾ ਹੈ ਅਤੇ ਇਹ ਔਖ਼ਾ ਕੰਮ ਗੁਰਮੁਖ ਸਿੰਘ 'ਰਤਨ' ਜੀ ਆਪਣੇ ਸੁਯੋਗ ਪੁੱਤਰਾਂ ਦੇ ਸਹਿਯੋਗ ਨਾਲ ਪੂਰਾ ਕਰ ਰਹੇ ਹਨ। ਇਸ ਲਈ ਮੈਂ 'ਰਤਨ' ਜੀ ਅਤੇ ਉਨ੍ਹਾਂ ਦੇ ਸਪੁੱਤਰਾਂ ਦੇ ਸਹਿਯੋਗ ਦੀ ਪ੍ਰਸੰਸਾ ਕਰਦਾ ਹੋਇਆ ਦੂਸਰੀ ਪੁਸਤਕ 'ਚੋਜੀ ਸਤਿਗੁਰੂ' ਦੀ ਸੰਪੂਰਨਤਾ ਦੀ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਹ ਕਾਵਿ-ਸਫ਼ਰ ਲੰਮੇ ਸਮੇਂ ਤੱਕ ਚਲਦਾ ਰਹੇ।

ਜਸਵਿੰਦਰ ਸਿੰਘ
(ਹਿਸਟੋਰੀਅਨ)
2348/ ਬੀ, ਰਾਜਾ ਪਾਰਕ
ਦਿੱਲੀ-110 034
**Mobile : 9810217696**

# ਕੁੱਝ ਆਪਣੇ ਵੱਲੋਂ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਮੇਰਾ ਦੂਸਰਾ ਕਾਵਿ-ਸੰਗ੍ਰਹਿ "ਚੋਜੀ ਸਤਿਗੁਰੂ" ਦੇ ਰੂਪ 'ਚ ਆਪ ਜੀ ਨੂੰ ਭੇਟ ਕੀਤਾ ਜਾ ਰਿਹਾ ਹੈ।

ਮੇਰਾ ਜਨਮ ਪਿਤਾ ਸੰਤ ਕੇਸਰ ਸਿੰਘ ਜੀ ਦੇ ਗ੍ਰਹਿ ਵਿਖੇ, ਮਾਤਾ ਰਵੇਲ ਕੌਰ ਜੀ ਦੀ ਕੁੱਖੋਂ ਪਿੰਡ 33 ਚੱਕ, ਸਤਿਆਨਾ ਬੰਗਲਾ, ਜ਼ਿਲ੍ਹਾ ਲਾਇਲਪੁਰ (Undivided India) ਵਿੱਚ ਸਤਿਕਾਰਯੋਗ ਅਤੇ ਵਿਉਪਾਰੀ ਘਰਾਣੇ 'ਚ 'ਅਨੇਜਾ ਗੋਤਰ' ਵਿੱਚ 01-03-1940 ਨੂੰ ਹੋਇਆ। ਮੇਰਾ ਜੰਮਪਲ ਵੀ ਇੱਥੇ ਹੀ ਹੋਇਆ। ਨਾਮਧਾਰੀ ਮਰਿਆਦਾ ਸਾਡੇ ਘਰ ਵਿੱਚ ਅਸਾਡੀ ਨਾਨੀ ਦੀ ਦੇਣ ਹੈ। ਉੱਥੇ ਸਾਡਾ ਮੱਧਮ ਦਰਜੇ ਦਾ ਵਿਉਪਾਰ ਅਤੇ ਜ਼ਿਮੀਂਦਾਰੀ ਵੀ ਸੀ। ਇੱਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਤਿੰਨ ਫੇਰੀਆਂ ਹੋਈਆਂ। ਹਰ ਫੇਰੀ ਸਮੇਂ ਸਾਧ-ਸੰਗਤ ਦੀ ਸੇਵਾ ਕਰਨ ਦਾ ਸੁਭਾਗ ਵੀ ਪ੍ਰਾਪਤ ਹੋਇਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ। ਦੇਸ਼ ਦੀ ਵੰਡ ਪਿੱਛੋਂ ਅਸੀਂ U.P., M.P., ਵਿੱਚ 7-8 ਸਾਲਾਂ ਤਕ ਜੀਵਨ ਸੰਘਰਸ਼ ਕੀਤਾ। ਸ੍ਰੀ ਸਤਿਗੁਰੂ ਜੀ ਦੀ ਅਪਾਰ ਕਿਰਪਾ ਕਰਕੇ ਸੰਨ 1955 ਵਿੱਚ ਸੁਭਾਸ਼ ਨਗਰ, ਨਵੀਂ ਦਿੱਲੀ ਆਣ ਵੱਸੇਰਾ ਕੀਤਾ। ਦਾਣਾ-ਪਾਣੀ ਉਹਦੇ ਹੁਕਮ ਅਨੁਸਾਰ ਬੰਦੇ ਨੂੰ ਲਈ ਫਿਰਦਾ ਹੈ ਸੋ ਇੱਥੇ ਪੁੱਜਕੇ ਸ੍ਰੀ ਸਤਿਗੁਰੂ ਜੀ ਦਾ ਆਸਰਾ ਲਿਆ ਤੇ ਨਵੇਂ ਸਿਰਿਓਂ ਜ਼ਿੰਦਗੀ ਦੀ ਸੰਘਰਸ਼ਮਈ ਸ਼ੁਰੂਆਤ ਹੋਈ।

ਏਥੇ, ਵੱਡੇ ਮਾਮਾ ਜੀ ਸੱਚਖੰਡ ਵਾਸੀ ਸੰਤ ਮੰਗਲ ਸਿੰਘ ਲਾਇਲਪੁਰੀ ਤੇ ਛੋਟੇ ਮਾਮਾ ਜੀ ਡਾ. ਅਮਰ ਭਾਰਤੀ ਨਾਲ ਵਾਹਵਾ ਸਮਾਂ ਲੰਘਿਆ। ਕਲਮੀ ਵਿਰਸਾ ਮੈਨੂੰ ਮੇਰੇ ਨਾਨਕੇ ਪੱਖੋਂ ਵਿਰਾਸਤ 'ਚ ਮਿਲਿਆ। ਪਿਤਾ ਜੀ ਨੇ ਇੱਥੇ ਵਿਉਪਾਰ ਸ਼ੁਰੂ ਕੀਤਾ ਤੇ ਮੇਰੀ ਰੁੱਚੀ ਸਮਾਜਿਕ ਕੰਮਾਂ ਵਿੱਚ ਵੱਧਦੀ ਗਈ। ਕਈ ਸਾਹਿਤਕ ਸੰਸਥਾਵਾਂ ਨਾਲ ਜੋੜ-ਮੇਲ ਹੋਇਆ। ਸਮਾਜ ਦੀ ਸੇਵਾ ਅਤੇ ਪੰਜਾਬੀ ਬੋਲੀ ਦੀ ਸੇਵਾ ਨਾਲ-ਨਾਲ ਚੱਲਣ ਲੱਗੀਆਂ। ਜਿੱਥੇ ਵਪਾਰ ਚੰਗਾ ਚੱਲ ਨਿਕਲਿਆ ਉੱਥੇ ਆਪਣੇ ਪਿਤਾ ਜੀ ਨਾਲ ਮੋਢਾ ਜੋੜੀ

ਰੱਖਿਆ। ਮੈਨੂੰ ਕਵਿਤਾ ਦੀ ਲਗਨ ਬਹੁਤ ਸੀ। ਬਚਪਨ ਤੋਂ ਹੀ ਮੈਂ ਧਾਰਮਿਕ ਸਟੇਜਾਂ 'ਤੇ ਦੂਜੇ ਕਵੀਆਂ ਦੀਆਂ ਕਵਿਤਾਵਾਂ ਬੋਲਦਾ ਤੇ ਵਾਹੋ-ਵਾਹੀ ਵੀ ਮਿਲਦੀ ਰਹੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਈ ਗਈ ਨਾਮਧਾਰੀ ਆਨੰਦ-ਮਰਿਯਾਦਾ ਦੀ ਪਹਿਲੀ ਸ਼ਤਾਬਦੀ ਦੇ ਮੌਕੇ, 3 ਜੂਨ 1963 ਨੂੰ, ਮੇਰਾ ਆਨੰਦ-ਕਾਰਜ, ਸੁਕੇਤ-ਮੰਡੀ ਹਿਮਾਚਲ 'ਚ ਰਹਿਣ ਵਾਲੇ ਇੱਕ ਬਹੁਤ ਹੀ ਸਤਿਕਾਰਯੋਗ ਵਿਉਪਾਰੀ ਪਰਿਵਾਰ ਦੇ ਪਿਤਾ ਸੰਤ ਸਰਦਾਰਾ ਸਿੰਘ ਜੀ ਦੀ ਸਪੁੱਤ੍ਰੀ ਬੀਬੀ ਸਤਪਾਲ ਕੌਰ ਜੀ ਨਾਲ ਹੋਇਆ। ਵਿਆਹ ਤੋਂ ਬਾਅਦ ਸਹੁਰੇ ਘਰ ਆਕੇ ਉਹਨਾਂ ਦਾ ਨਾਂ ਬਦਲ ਕੇ ਬੀਬੀ ਸਤਵੰਤ ਕੌਰ ਰੱਖਿਆ। ਸਤਿਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਸਮੇਂ ਸਮੇਂ ਸਿਰ ਪੰਜ ਸਪੁੱਤਰਾਂ ਜਨਮ ਲਿਆ ਤੇ ਪਰਿਵਾਰਕ ਬਗੀਚੇ ਵਿੱਚ ਮਹਿਕਾਂ ਵਧਦੀਆਂ ਗਈਆਂ ਤੇ ਖੇੜਾ ਆਉਂਦਾ ਗਿਆ। ਹੁਣ ਤਕ ਮੇਰੀ ਉਮਰ 40 ਤੋਂ ਉਪਰ ਹੋ ਚੁੱਕੀ ਸੀ।

ਮੈਂ ਅੰਦਰੋਂ ਅਰਜ਼ ਕੀਤੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਕਿ ਮੈਨੂੰ ਅਜਿਹੀ ਸਮਰੱਥਾ ਬਖ਼ਸ਼ੋ ਕਿ ਮੈਂ ਵੀ ਆਪਣੀਆਂ ਰਚਨਾਵਾਂ ਲਿੱਖਾਂ ਤੇ ਸਟੇਜ ਤੇ ਬੋਲ ਸਕਾਂ। ਸਤਿਗੁਰਾਂ ਦਾ ਕੋਟਾਨ-ਕੋਟ ਸ਼ੁਕਰਾਨਾ ਜੋ ਉਨ੍ਹਾਂ ਨੇ ਮੇਰੇ ਤੇ ਅਜਿਹੀ ਕਿਰਪਾ ਕੀਤੀ ਕਿ ਮੈਂ ਅੰਦਰੋਂ-ਬਾਹਰੋਂ ਰੁਸ਼ਨਾਇਆ ਗਿਆ। 1985 ਤੋਂ ਬਾਅਦ ਨਾਮਧਾਰੀ ਸਾਧ-ਸੰਗਤ ਵਿੱਚ ਜਾਣ-ਪਛਾਣ ਵੱਧਦੀ ਗਈ ਤੇ ਸਟੇਜਾਂ ਆਪਣੀਆਂ ਜਾਪਣ ਲੱਗੀਆਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਾਜ਼ਰੀ ਵਿੱਚ ਵੀ ਸਮਾਂ ਮਿਲਦਾ ਕੁਝ ਕਵਿਤਾਵਾਂ ਤੇ ਰੁਬਾਈਆਂ ਪੜ੍ਹਨ ਦਾ।

ਕਈ ਵਾਰੀ ਸਟੇਜ 'ਤੇ ਬੋਲਦਿਆਂ ਸਤਿਗੁਰਾਂ ਆਪਣੀ ਕਿਰਪਾ-ਦ੍ਰਿਸ਼ਟੀ ਕਰਕੇ ਨਿਵਾਜਿਆ ਤੇ ਮੈਂ ਅੰਦਰ ਤੀਕ ਉਨ੍ਹਾਂ ਦੀਆਂ ਬਖ਼ਸ਼ਿਸ਼ਾਂ ਦਾ ਕਾਇਲ ਹੋਇਆ। ਇਕ ਵਾਰੀ ਦਸੰਬਰ 2000 ਵਿੱਚ ਮਾਨਸਰੋਵਰ ਗਾਰਡਨ ਕੋਠੀ ਤੇ ਸਤਿਗੁਰੂ ਜੀ ਨੂੰ ਮੈਂ ਜਦੋਂ ਨਮਸ਼ਕਾਰ ਕੀਤੀ ਤਾਂ ਉਨ੍ਹਾਂ ਇਹ ਬਚਨ ਕਰਕੇ ਸੰਬੋਧਨ ਕੀਤਾ, "ਆਓ ਕਵੀ ਜੀ" ਤਾਂ ਮੈਨੂੰ ਉਨ੍ਹਾਂ ਦੇ ਧੰਨਵਾਦ ਵਜੋਂ ਸ਼ਬਦ ਨਹੀਂ ਸੀ ਮਿਲ ਸਕੇ ਤੇ ਮੇਰਾ ਅੰਦਰ ਠੰਡਿਆ ਗਿਆ ਸੀ। ਮੈਂ ਹੇਠ ਲਿਖੀਆਂ ਸਤਰਾਂ ਰਾਹੀਂ ਆਪਣੇ ਸਤਿਗੁਰੂ ਜੀ ਦਾ ਸ਼ੁਕਰਾਨਾ ਕਰਦਾ ਹਾਂ,

ਸਤਿਗੁਰੂ ਜੀ, ਤੇਰੇ ਸ਼ੁਕਰਾਨੇ ਲਈ, ਮੈਨੂੰ ਅੱਖਰ ਨਹੀਂ, ਪਏ ਲੱਭਦੇ।
ਇੰਜ 'ਰਤਨ' ਨੂੰ, ਭਰਪੂਰ ਕਰਦੇ, ਸ਼ੁਕਰਾਨਾ ਕਰੇ, ਇਹ ਝੱਬਦੇ॥

ਸਤਿਗੁਰੂ ਹੈ, ਕਿਰਪਾ ਦਾ ਸਾਗਰ, ਭਰ ਦੇਂਦੈ ਝੱਟ, ਖ਼ਾਲੀ ਗਾਗਰ।
ਸਮੇਂ ਸਮੇਂ ਤੇ, ਸਮਾਂ ਬਖ਼ਸ਼ ਕੇ, 'ਰਤਨ' ਜਿਹਾਂ ਨੂੰ, ਕਰੇ ਉਜਾਗਰ॥

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਚਖੰਡ ਵਾਸੀ ਹੋ ਗਏ ਮਾਤਾ-ਪਿਤਾ ਦਾ ਸਾਥ ਨਾ ਰਿਹਾ ਤੇ ਸਨ 1991 ਵਿੱਚ ਧਰਮ-ਪਤਨੀ ਬੀਬੀ ਸਤਵੰਤ ਕੌਰ, ਇਸ ਖਿੜੇ ਹੋਏ ਬਾਗ਼ ਦੀ ਮਾਲਣ ਦਾ ਵੀ ਵਿਛੋੜਾ ਪੈ ਗਿਆ। ਪਰ ਮੇਰੇ ਬੱਚਿਆਂ, ਮੇਰੀਆਂ ਨੂੰਹਾਂ (ਧੀਆਂ) ਨੇ ਮੈਨੂੰ ਡੋਲਣ ਨਹੀਂ ਦਿੱਤਾ। ਸਤਿਗੁਰੂ ਜੀ ਘਟ-ਘਟ ਦੇ ਜਾਣਨ ਵਾਲੇ ਨੇ ਮੇਰੇ ਤੇ ਕਿਰਪਾ ਕੀਤੀ ਤੇ ਮੈਨੂੰ ਸੰਨ 1994 ਤੋਂ ਦਸਵੰਧ ਇਕੱਠਾ ਕਰਨ ਦੀ ਸੇਵਾ ਬਖ਼ਸ਼ ਦਿੱਤੀ, ਜਿਹੜੀ ਅੱਜ ਤੱਕ ਸਤਿਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਠੀਕ-ਠਾਕ ਚਲ ਰਹੀ ਹੈ।

ਦਸਵੰਧ ਦੀ ਸੇਵਾ- Aneja Team of Dasvandh ਦੇ ਨਾ ਨਾਲ (Team Work) ਕਰਕੇ ਚੱਲਦੀ ਪਈ ਹੈ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਹੈ। ਇਹਨਾਂ ਸਭਨਾਂ ਕਾਰਨ੍ਹਾਂ ਕਰਕੇ ਨਾਮਧਾਰੀ ਜਗਤ ਵਿੱਚ ਅੱਜ ਇਕ ਥਾਂ ਪ੍ਰਾਪਤ ਹੋਈ ਹੈ। ਸਤਿਜੁਗ ਦੇ ਚੰਦੇ ਉਗਰਾਹਣ ਦੀ ਸੇਵਾ ਵੀ ਚੱਲਦੀ ਰਹੀ ਨਾਲੇ ਨਾਮਧਾਰੀ ਪਰਿਵਾਰਾਂ ਦੇ ਜਵਾਨ ਬੱਚੇ ਬੱਚੀਆਂ ਦੇ ਰਿਸ਼ਤੇ ਕਰਵਾਣ ਦੀ ਸੇਵਾ ਵੀ ਚੱਲਦੀ ਪਈ ਹੈ।

ਸਮਾਜਿਕ ਸੇਵਾ ਵੱਲੋਂ ਸੰਨ 1966 ਤੋਂ ST. John. Amb. Bde (An International Red Cross Body) ਦੇ Ambulance Wing ਵਿੱਚ ਅੱਜਕਲ As Asstt. Commissioner (West Distt.) ਦੀ ਜ਼ਿੰਮੇਵਾਰੀ ਨਿਭਾਈ ਜਾ ਰਹੀ ਹੈ। ਇਹ Commissioned Rank ਹੈ। ਇਸ Organisation ਵੱਲੋਂ ਸਮੇਂ ਸਮੇਂ ਕੀਤੀਆਂ ਸੇਵਾਵਾਂ ਦੇ ਬਦਲੇ 8 ਮੈਡਲ ਮਿਲੇ ਹਨ। ਵਿੱਚੋਂ ਦੋ ਗੋਲਡ ਮੈਡਲ ਵੀ ਹਨ, ਜਿਹੜੇ Uniform ਦੀ ਸ਼ੋਭਾ ਵਧਾਉਂਦੇ ਹਨ ਅਤੇ ਬਹੁਤ ਸਾਰੇ Merit Certificates ਵੀ ਮਿਲ ਚੁੱਕੇ ਹਨ। ਅਜੇ ਵੀ ਮੈਂ ਆਪਣੀਆਂ ਸੇਵਾਵਾਂ ਦੇ ਰਿਹਾ ਹਾਂ। Uniform ਖ਼ਾੱਕੀ ਰੰਗ ਦੀ ਹੈ, ਦਸਤਾਰ ਵੀ ਖ਼ਾੱਕੀ ਹੈ ਤੇ ਨਾਮਧਾਰੀ ਸਿਧੀ ਦਸਤਾਰ ਵਾਂਗ ਹੀ ਬੰਨ੍ਹੀ ਜਾਂਦੀ ਹੈ।

ਕੁਝ ਸਾਹਿਤਕ ਸਭਾਵਾਂ ਦਾ Active Member ਵੀ ਹਾਂ ਤੇ ਉਨ੍ਹਾਂ ਵੱਲੋਂ ਵੀ ਇਸ ਗੱਲ ਦਾ ਵਧੇਰੇ ਜ਼ੋਰ ਪਿਆ ਆਪਣੀ ਕਵਿਤਾਵਾਂ ਦੀ ਹੋਰ ਇੱਕ ਪੁਸਤਕ ਛਪਵਾਣ ਲਈ।

ਸਤਿਗੁਰੂ ਜੀ ਦੀ ਦਾਤ, ਮੇਰੇ ਬੱਚਿਆਂ ਨੇ ਹਮੇਸ਼ਾਂ ਮੇਰਾ ਸਾਥ ਦਿੱਤਾ ਹੈ ਨਾਲੇ ਮਜਬੂਰ ਵੀ ਕੀਤਾ ਕਿ ਮੈਂ ਆਪਣੀਆਂ ਕਵਿਤਾਵਾਂ ਦੀ ਹੁਣ ਇੱਕ ਹੋਰ ਪੁਸਤਕ ਜ਼ਰੂਰ ਛਪਵਾਵਾਂ। ਸਤਿਗੁਰਾਂ ਦੀ ਬਖ਼ਸ਼ਿਸ਼ ਸਦਕਾ ਪਹਿਲੀ ਪੁਸਤਕ

ਜੁਲਾਈ ਸੰਨ 2006 ਵਿੱਚ "ਬਖ਼ਸ਼ਿਸ਼" (ਰੁਬਾਈ-ਸੰਗ੍ਰਹਿ) ਦੇ ਰੂਪ ਵਿੱਚ ਛਪਵਾਈ ਸੀ ਉਸ ਵਿੱਚ ਵੀ ਮੇਰੇ ਬੱਚਿਆਂ ਦਾ ਪੂਰੀ ਤਰ੍ਹਾਂ ਸਹਿਯੋਗ ਸੀ। ਆਪਣੇ ਪੰਥ ਦੇ ਚੁਣੀਦੇ ਤੇ ਮਸ਼ਹੂਰ ਕਵੀਆਂ ਨੇ ਮੈਨੂੰ ਹਮੇਸ਼ਾਂ ਪ੍ਰੋਤਸਾਹਿਤ ਕੀਤਾ ਹੈ ਕਿ ਹੁਣ ਆਪਣੀਆਂ ਰਚਨਾਵਾਂ ਦੀ ਇਕ ਹੋਰ ਪੁਸਤਕ ਜ਼ਰੂਰ ਛਪਵਾਵਾਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਦੂਜਾ ਕਾਵਿ-ਸੰਗ੍ਰਹਿ "ਚੋਜੀ ਸਤਿਗੁਰੂ" ਦੇ ਰੂਪ ਵਿੱਚ ਆਪ ਜੀ ਨੂੰ ਭੇਟ ਕਰਨ ਜਾ ਰਿਹਾ ਹਾਂ। ਸਤਿਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਅਤੇ ਆਪਣੇ ਸਪੁੱਤਰਾਂ ਦੇ ਸਹਿਯੋਗ ਨਾਲ ਹੀ ਇਹ ਕਾਰਜ ਸਿਰੇ ਚੜ੍ਹਿਆ ਹੈ। ਮੈਂ ਆਪਣੇ ਸਪੁੱਤਰਾਂ ਦੇ ਸਹਿਯੋਗ ਲਈ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ।

ਮੈ ਇਨ੍ਹਾਂ ਹੇਠ ਲਿਖੀਆਂ ਹਸਤੀਆਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਇਸ ਪੁਸਤਕ ਦੇ ਛਪਨ ਵਿੱਚ ਸਹਿਯੋਗ ਦਿਤਾ ਹੈ:-

੧) ਡਾ. ਮਨਜੀਤ ਸਿੰਘ ਜੀ ਮੁਖੀ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ
੨) ਸੰਤ ਅਜੀਤ ਸਿੰਘ ਲਾਇਲ : ਸਕੱਤ੍ਰ ਨਾਮਧਾਰੀ ਦਰਬਾਰ
੩) ਸੰਤ ਬਲਬੀਰ ਸਿੰਘ ਢਿਲੋਂ : ਉਘੇ ਸਾਹਿਤਕਾਰ ਤੇ ਸ਼ਾਇਰ
੪) ਸ. ਜਸਵਿੰਦਰ ਸਿੰਘ : ਉਘੇ ਹਿਸਟੋਰੀਅਨ, ਦਿੱਲੀ
੫) ਸੇਵਕ ਰਛਪਾਲ ਸਿੰਘ ਜੀ : ਸ੍ਰੀ ਭੈਣੀ ਸਾਹਿਬ
੬) ਸੇਵਕ ਹਰਪਾਲ ਸਿੰਘ ਜੀ : ਉਘੇ ਸਾਹਿਤਰਾਰ ਸ੍ਰੀ ਭੈਣੀ ਸਾਹਿਬ
੭) ਪ੍ਰਿੰਸੀਪਲ ਸਤਵੰਤ ਕੌਰ ਸ਼ਹੀਦ ਬਿਸ਼ਨ ਸਿੰਘ ਮੈਮੋ.ਸੀ.ਸੈ.ਸ਼ਕੂਲ,ਦਿੱਲੀ
੮) ਸ੍ਰੀ ਸਰਵਸ਼ਕਤੀਮਾਨ ਜੀ ਐਡਿਟਰ ਵਰਤਮਾਨ ਹਿੰਦੁਸਤਾਨ
੯) ਸ. ਪਿਆਰਾ ਸਿੰਘ ਜੀ ਐਮ.ਏ.:ਫਾਉਂਡਰ ਮੈਂ.ਪੰਜਾਬੀ ਸਾਹਿਤ ਸਭਾ
੧੦) ਸੈਭੀਂ ਹਰਭਜਨ ਸਿੰਘ 'ਰਤਨ': ਉਘੇ ਸਾਹਿਤਕਾਰ ਤੇ ਸ਼ਾਇਰ
੧੧) ਸ. ਹਰਭਜਨ ਸਿੰਘ ਸਹਿਗਲ : ਉਘੇ ਸ਼ਾਇਰ ਤੇ ਨਾਵਲਕਾਰ
੧੨) ਸ. ਮੋਹਨ ਸਿੰਘ 'ਬੈਰੀ' : ਜ.ਸਕੱਤਰ ਕੇਂਦਰੀ ਪੰ.ਸਾ.ਸੰਮੇਲਨ
੧੩) ਸ. ਸਵਰਨ ਸਿੰਘ ਵਿਰਕ : ਉਘੇ ਸਾਹਿਤਕਾਰ, ਕਰੀਵਾਲਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ, ਦੇ ਚਰਨਾਂ 'ਚ ਮੇਰੀ ਇਹੋ ਅਰਜ਼ੋਈ ਹੈ ਕਿ ਆਪ ਜੀ ਅਨੇਜਾ ਪਰਿਵਾਰ ਉੱਤੇ ਹਮੇਸ਼ਾਂ ਕ੍ਰਿਪਾ ਦ੍ਰਿਸ਼ਟੀ ਬਣਾਈ ਰਖਣੀ।

ਅਨੇਜਾ ਗੁਰਮੁਖ ਸਿੰਘ 'ਰਤਨ'

## ਡੰਡਉਤ ਕਰਾਂ ਸਤਿਗੁਰੂ ਜੀ ਨੂੰ ਸਦਾ ਮੈਂ

### ਰੁਬਾਈ

ਡੰਡਉਤ ਕਰਾਂ, ਸਤਿਗੁਰ ਜੀ ਨੂੰ ਸਦਾ ਮੈਂ,
ਫਿਰ ਕਰਾਂ, ਉਸਤਾਦ ਨੂੰ।
ਹੋਈ ਕ੍ਰਿਪਾ-ਦ੍ਰਿਸ਼ਟੀ, ਹੈ ਜਿਨ੍ਹਾਂ ਦੀ,
ਸੁਣ ਲੀਤਾ, ਫ਼ਰਿਆਦ ਨੂੰ।
ਇਸ ਲਾਇਕ ਹੁਣ ਬਣਿਆ ਮੈਂ,
ਸਤਿਗੁਰੂ ਬਖ਼ਸ਼ੀ, ਬਖ਼ਸ਼ਿਸ਼-'ਆਓ ਕਵੀ ਜੀ',
ਸੀਨੇ 'ਚ 'ਰਤਨ', ਹੈ ਸਾਂਭੀ ਫਿਰਦਾ,
ਸਤਿਗੁਰ ਦੀ ਮਿੱਠੀ, ਯਾਦ ਨੂੰ॥

***

## ਨਮਸ਼ਕਾਰ ਗੁਰਦੇਵ ਨੂੰ ਪਹਿਲਾਂ

### (ਜੇਹਾ ਬੀਜ ਤੇਹਾ ਫਲ ਪਾਇਆ)

ਕਰਾਂ ਨਮਸ਼ਕਾਰ, ਗੁਰਦੇਵ ਨੂੰ ਪਹਿਲਾਂ,
ਆਪੇ ਸਤਿਨਾਮ, ਜਿਸ ਮੰਤ੍ਰ ਦ੍ਰਿੜਾਇਆ।
ਭਵਜਲ ਵਿੱਚੋਂ, ਕੱਢ ਕੇ ਆਪੇ,
ਜੀਵਨ ਮੁਕਤੀ ਦਾ, ਰਾਹ ਵਿਖਾਇਆ।
ਰੋਗ-ਵਿਯੋਗ ਦਾ, ਸ਼ੰਕਾ ਕੱਢ ਕੇ,
ਜਨਮ-ਮਰਣ ਡਰ ਦੂਰ ਭਜਾਇਆ।
ਸਮਝੋ ਇਹ ਜੱਗ, ਸੁਪਨੇ ਵਾਂਗੂੰ,
ਜਨਮ-ਮਰਣ ਦੁੱਖ, ਵਿੱਚ ਰਚਾਇਆ॥

ਜਨਮ ਗੁਆਂਦੇ, ਸਾਕਤ, ਦੁਰਜਨ,
ਜਮ ਦਾ ਡੰਡਾ, ਸਿਰ ਤੇ ਆਇਆ।
ਸ਼ਰਣ ਪਵੇ ਜਾਂ, ਸਤਿਗੁਰੂ ਜੀ ਦੀ,
ਉਹਦੇ ਉਪਦੇਸ਼ ਹੈ, ਚਰਨੀ ਲਾਇਆ।
ਨਾਮ-ਦਾਨ-ਇਸ਼ਨਾਨ, ਬਖ਼ਸ਼ ਕੇ,
ਚੁਰਾਸੀ ਦਾ ਝੱਟ, ਗੇੜ ਮੁਕਾਇਆ।
'ਰਤਨ' ਤਾਈਂ, ਸਤਿਗੁਰੂ ਸਮਝਾਂਦੇ,
ਜੇਹਾ ਬੀਜ, ਤੇਹਾ ਫਲ ਪਾਇਆ॥

# ਦੇਹਧਾਰੀ ਸਤਿਗੁਰੂ ਜੀ

ਦੇਹਧਾਰੀ ਸਤਿਗੁਰੂ ਹੈ, ਸਰਗੁਣ ਸਰੂਪ ਆਪੂੰ,
ਉਹ ਮਨਮੋਹਣਾ ਵੀ ਹੈ, ਸੀਨਾ ਠਾਰ ਦੇਂਦੈ।
ਸਾਨੂੰ ਪਿਆਰ ਦੇ, ਪਾਰ ਉਤਾਰਦਾ ਏ,
ਉਹ ਤਾਂ ਡੁੱਬੀਆਂ, ਬੇੜੀਆਂ ਤਾਰ ਦੇਂਦੈ।
ਸੱਚੇ ਦਿਲੋਂ ਜਿਸ, ਕਦਮ ਅਗਾਂਹ ਧਰਿਆ,
ਅੱਗੋਂ ਆਣ ਮਿਲਦਾ, ਤੇ ਵਾਧੂ ਪਿਆਰ ਦੇਂਦੈ।
ਜਿਹੜਾ ਉਹਦੇ ਮਨ ਨੂੰ, ਭਾਅ ਗਿਆ ਏ,
ਉਹਨੂੰ ਝੱਟ ਭਵਜਲੋਂ, ਪਾਰ ਉਤਾਰ ਦੇਂਦੈ।
ਸ਼ਰਧਾ ਰੱਖ ਕੇ ਕੋਲ, ਨਹੀਂ ਆਇਆ ਜਿਹੜਾ,
ਤਾਂ ਅੰਤਰਯਾਮੀ ਵੀ, ਨਿਗਾਹ ਪਰਤਾ ਛੱਡਦੈ।
ਜਿਸ ਨਹੀਂ ਮੰਨਿੱਆ, ਗੁਰੂ ਨੂੰ ਗੁਰੂ ਕਰਕੇ,
ਉਹਦੇ ਵੱਲੋਂ ਉਹ, ਮੁੱਖ ਭੁਆ ਛੱਡਦੈ॥

ਕੁਝ ਹੋਰ ਨਹੀਂ, ਗੁਰੂ ਨੂੰ ਗੁਰੂ ਜਾਣੋ,
ਆਪੇ ਸਰਗੁਣ ਸਰੂਪ, ਇਹ ਧਾਰ ਆਇਆ।
ਗੁਰੂ-ਦਰਸ਼ਨਾ ਨਾਲ, ਬੇੜਾ ਪਾਰ ਹੁੰਦੈ,
ਅਸਾਂ ਗੁਰੂ ਤੋਂ, ਰੱਜ ਪਿਆਰ ਪਾਇਆ।
ਸੱਚੇ ਦਿਲੋਂ ਜੋ-ਮੰਨਦੈ ਗੁਰੂ ਤਾਈਂ,
ਅੰਦਰ ਤੱਕ ਹੈ, ਗੁਰੂ ਨੂੰ ਉਹ ਭਾਇਆ।
ਆਪਣੇ ਗੁਰੂ ਤੋਂ, ਮੁੱਖ ਭੁਆਏ ਜਿਹੜਾ,
ਕੁੱਲਾਂ ਆਪਣੀਆਂ ਤਾਈਂ ਉਸ ਗ੍ਰਹਿਣ ਲਾਇਆ।
ਉਹਦਾ ਬੇੜਾ ਨਹੀਂ ਕਦੇ ਵੀ ਪਾਰ ਹੋਣਾ,
ਜਿਹੜਾ ਗੁਰੂ ਦੇ ਤਾਈਂ ਅਜ਼ਮਾਈ ਜਾਵੇ।
ਸਤਿਗੁਰੂ ਤਾਂ ਦਿਲਾਂ ਦੀਆਂ ਜਾਣਦਾ ਏ,
'ਰਤਨ' ਸਤਿਗੁਰਾਂ ਤੋਂ ਕਿਓਂ ਲੁਕਾਈ ਜਾਵੇ॥

## ਰੁਬਾਈ

ਸਤਿਗੁਰੂ, ਸਦਾ ਸੁਣਦਾ ਏ ਆਪੂੰ, ਝਟ ਸੇਵਕ, ਦੀ ਅਰਦਾਸ।
ਜੇ ਸੇਵਕ ਵਿੱਚ, ਹੋਵੇ ਕਿਧਰੇ, ਅਨੰਤ-ਸ਼ਰਧਾ, ਤੇ ਵਿਸ਼ਵਾਸ।
ਅੱਖਾਂ ਖੋਹਲੋ, ਕੋਲ ਖੜ੍ਹਾ ਹੈ, ਉਹ 'ਬੇਅੰਤ' ਐਡਾ, ਸਮੱਰਥ,
'ਰਤਨ' ਸਿੱਖ ਦੀ, ਪਿੱਠ ਨਾ ਲੱਗੇ, ਆ ਦੇਂਦਾ, ਧਰਵਾਸ॥

# ਸ੍ਰੀ ਭੈਣੀ ਸਾਹਿਬ
# ਸਾਡੇ ਗੁਰੂਆਂ ਦੀ ਪਾਵਨ ਜਨਮ-ਭੂਮੀ

ਗੁਰੂ ਨਾਨਕ ਦੀ, ਗੱਦੀ ਦਾ ਆਪ ਮਾਲਿਕ,
ਭੈਣੀ ਵਿੱਚ ਬੈਠਾ, ਸਭਨਾਂ ਤਾਰਦਾ ਏ।
ਸ੍ਰੀ ਸਤਿਗੁਰੂ ਉਦੇ ਸਿੰਘ ਜੀ, ਦੇ ਕਰੋ ਦਰਸ਼ਨ,
ਦਰਸ਼ਨ-ਸਤਿਗੁਰਾਂ ਦਾ, ਸੀਨਾ ਠਾਰਦਾ ਏ।
ਨਾਮ ਬਾਣੀ ਦੀ, ਆਪੂੰ ਛੋਹ ਪਾਕੇ,
ਜਿਹੜਾ ਝੁਕ ਆਇਆ, ਉਹਨੂੰ ਪਿਆਰਦਾ ਏ।
ਸਾਂਝਾ ਸਾਰਿਆਂ ਦਾ, ਇਹ ਗੁਰੂ ਘਰ ਏ,
ਮੱਥੇ ਧੂੜ ਲਾ, ਜਨਮ ਸਵਾਰਦਾ ਏ।
ਸਾਡੇ ਗੁਰੂਆਂ ਦੀ, ਭੈਣੀ ਹੈ ਜਨਮ-ਭੂਮੀ,
ਕਿਸੇ ਧਰਮ ਅਸਥਾਨ, ਤੋਂ ਘੱਟ ਤਾਂ ਨਹੀਂ।
ਸ਼ਰਧਾ ਵਿੱਚ ਆਪੂੰ, ਧੌਣ ਝੁਕ ਜਾਂਦੀ,
ਦਿਲ 'ਚ ਰਹਿ ਜਾਂਦਾ, ਕੋਈ ਵੱਟ ਤਾਂ ਨਹੀਂ॥

ਸ੍ਰੀ ਸਤਿਗੁਰੂ ਰਾਮ ਸਿੰਘ ਦਾ, ਇਹ ਹੈ ਦਰ ਉੱਚਾ,
ਨਮਸ਼ਕਾਰ ਕਰਲੌ, ਵਾਰ ਵਾਰ ਏਥੇ।
ਰਾਮ, ਹਰੀ, ਪ੍ਰਤਾਪ, ਜਗਜੀਤ ਸਤਿਗੁਰ,
ਵਿੱਚ ਭੈਣੀ ਹੈ, ਲੀਤਾ ਅਵਤਾਰ ਏਥੇ।
ਆਪਣਾ ਸੀਸ, ਝੁਕਾ ਕੇ ਆਏ ਜਿਹੜਾ,
ਮਿਲਦਾ ਉਸਨੂੰ, ਰੱਜਵਾਂ ਪਿਆਰ ਏਥੇ।
68 ਤੀਰਥਾਂ ਦਾ, ਜੇ ਫਲ ਚਾਹੁੰਦੇ ਟੁੱਬੀ ਲਾਓ,
ਰਾਮ-ਸਰੋਵਰ 'ਚ, ਇਕ ਵਾਰ ਏਥੇ।
ਸ੍ਰੀ ਭੈਣੀ ਸਾਹਿਬੋਂ ਸੀ, ਜਲੀ ਮਿਸ਼ਾਲ ਪਹਿਲੀ,
ਬਿੱਲਿਆ ਜ਼ੁਲਮ ਤੇਰਾ, ਅਸੀਂ ਨਹੀਂ ਸਹਿਣਾ।
ਅਸਾਂ ਦੇ ਕੇ ਕੁਰਬਾਨੀਆਂ, ਬਾਹਰ ਕਢਣਾ,
'ਰਤਨ' ਦੇਸ਼ ਦਾ, ਕਰਜ਼ ਵੀ ਤਾਂ ਲਹਿਣਾ॥

***

(ਗੁਰਦੇਵ ਮਾਤਾ)

# ਜਗਤ-ਮਾਤਾ ਭੁਪਿੰਦਰ ਕੌਰ ਜੀ

ਵਿਆਹ ਤੋਂ ਪਹਿਲੋਂ, ਬੀਬੀ ਵੀਰੋ, ਪੁਕਾਰਦੇ ਸੀ, ਜਿਹਨੂੰ ਸਾਰੇ,
ਉਹ ਮਾਤ-ਭੁਪਿੰਦਰ, ਬਣ ਗਈ, ਸੁਹਰੇ ਘਰ, ਆਣਕੇ।
ਆਪੇ ਤੇਜ-ਪ੍ਰਤਾਪ, ਵਾਲੀ ਸੀ, ਸ਼ਕਤੀ ਦਾ ਸਰੂਪ, ਪਹਿਲਾਂ,
'ਰਤਨ' ਸ਼ਾਂਤ-ਸਰੂਪ, ਬਣ ਗਈ, ਸੁਹਰੇ ਘਰ, ਆਣਕੇ॥

***

ਜਗਤ-ਮਾਤਾ ਭੁਪਿੰਦਰ ਕੌਰ, ਸੀ ਮਮਤਾ ਦੀ ਮੂਰਤ,
ਅਸੀਂ ਕਿੰਜ ਭੁੱਲੀਏ, ਉਹਦੇ ਉਪਕਾਰ।
ਕਿੰਜ ਸਿੱਖੀ ਤਾਈਂ, ਹਰੀ ਰੱਖਿਆ ਸੀ,
ਸਹੁਰੇ ਹਰੀ ਸਿੰਘ ਜੀ ਨੇ, ਵਿੱਚ ਸੰਸਾਰ।
ਪਤੀ-ਰੂਪ ਵਿੱਚ, ਵੱਡ-ਪ੍ਰਤਾਪੀ ਜੀ ਨੇ,
ਸੀ ਨਾਮਧਾਰੀ ਪੰਥ ਦੀ, ਲਿਤੀ ਸਾਰ।
ਪੁੱਤਰ "ਬੇਅੰਤ" ਨੇ, ਜਗਜੀਤ ਰੂਪ ਵਿੱਚ,
ਆਪੇ ਹੈ ਦਿੱਤੀ, ਕੁੱਲ ਲੁਕਾਈ ਤਾਰ।
ਮਾਂ ਦੇ ਹੁੰਦਿਆਂ ਪੁੱਤਰ, ਨਾ ਰਹਿਣ ਭੁੱਖੇ,,
ਛਾਪ ਵੇਚ ਕੇ ਰਸਦ, ਮੰਗਵਾਈ ਉਹਨੇ।
ਜੱਪ-ਪ੍ਰਯੋਗ ਵਿੱਚ, ਬੀਬੀਆਂ ਲੈਂਣ ਹਿੱਸਾ,
'ਰਤਨ' ਵੱਡ-ਪ੍ਰਤਾਪੀ ਤੋਂ ਗੱਲ, ਮਨਵਾਈ ਜਿਹਨੇ॥

***

ਇੰਜ ਆਪੂੰ ਤਿਆਗ ਦੀ, ਮੂਰਤ ਸੀ ਉਹ,
ਸੀ ਥੋੜੇ ਸਮੇਂ ਲਈ, ਸਾਡੇ ਕੋਲ।
ਅਸੀਂ ਦੇਣ ਉਨ੍ਹਾਂ ਦੀ, ਕਿੱਦਾਂ ਭੁੱਲੀਏ,
"ਬੇਅੰਤ ਜੀ" ਤੇ 'ਬੀਰ ਸਿੰਘ', ਸੂਰਜ-ਚੰਦ ਦੋਨੋਂ ਅਨਮੋਲ।
ਦਸ ਸਾਲਾਂ ਦੀ ਉਮਰ 'ਚ ਸ੍ਰੀ ਆਦਿ-ਗ੍ਰੰਥ ਅਤੇ,
ਪੰਜ-ਬਾਣੀਆਂ ਦਾ, ਪਾਠ ਕਰਦੀ ਸੀ ਅਡੋਲ।
ਮੱਥਾ ਵੇਖ ਕਿਸੇ, ਵਡੇਰੇ ਕਿਹਾ ਸੀ,
ਜਗਤ-ਮਾਤਾ ਬਣਨੈ ਇਹਨੇ, ਉਹ ਬੋਲੇ ਸਨ ਝੱਟ ਅਬੋਲ।
40 ਬੀਬੀਆਂ ਨਾਲ, ਪ੍ਰਯੋਗ ਸੀ ਕੀਤਾ,
ਸਾਧ-ਸੰਗਤ ਦੀ ਸੇਵਾ ਦਾ ਉਸ ਪਾਠ ਪੜ੍ਹਾਇਆ।
'ਰਤਨ' ਗੁਣਾਂ ਦੀ ਗੁਥਲੀ, ਹੈ ਇਹ ਭੁਪਿੰਦਰ,
ਵੱਡ-ਪ੍ਰਤਾਪੀ ਜੀ, ਨੇ ਮੁਖਾਰਬਿੰਦ ਚੋਂ, ਇੰਜ ਫ਼ੁਰਮਾਇਆ॥

# ਪਿਛੋਕੜ
# ਜਗਤ-ਮਾਤਾ ਭੂਪਿੰਦਰ ਕੌਰ ਜੀ ਦਾ

ਚੌਧਰੀ ਹਮੀਰ ਸਿੰਘ ਨੇ, ਰਾਜਸਥਾਨ ਵਿੱਚ,
ਸੀ ਕੁਝ ਅਜੇਹੀਆਂ ਮੱਲਾਂ, ਮਾਰੀਆਂ।
ਫਿਰ ਜਦੋਂ ਪੈ ਗਿਆ, ਸੀ ਕਾਲ ਸਿਰ ਤੇ,
ਉਦੋਂ ਸਨ ਆਣ, ਪਈਆਂ ਭਾਰੀਆਂ॥

ਉਦੋਂ ਪੰਜਾਬ ਦੇ, ਇਲਾਕੇ ਮਾਲਵੇ ਵੱਲ ਚੱਲਕੇ,
ਝੱਟ ਮੂੰਹ ਜਾਂ, ਉਨ੍ਹਾਂ ਕੀਤਾ ਸੀ।
ਅਬੋਹਰ ਦੇ ਨੇੜੇ, ਪਿੰਡਾਂ ਵਿੱਚ ਆਪੂੰ,
ਪੁੱਜਕੇ ਹੀ ਆਣ ਸਾਹ, ਉਨ੍ਹਾਂ ਲੀਤਾ ਸੀ॥

ਆਪੂੰ ਉਨ੍ਹਾਂ ਆਕੇ ਏਥੇ, ਆਪਣੇ ਲਾਗੇ ਚਾਗੇ,
ਦੋ ਕਈ ਪਿੰਡ, ਆਣ ਵਸਾਏ ਸਨ।
ਉਹ ਆਪਣੇ ਨਾਲ, ਹੋਰਨਾਂ ਨੂੰ ਵੀ ਲਿਆਏ,
ਜਿਹੜੇ ਉਨ੍ਹਾਂ ਦੇ, ਖ਼ਾਸ ਹਮਸਾਏ ਸਨ॥

ਨਾਲ ਨਾਲ ਦੇ ਕਈਆਂ, ਪਿੰਡਾਂ ਨੂੰ ਵਸਾਕੇ ਉਨ੍ਹਾਂ,
ਇੰਜ ਕੰਮ ਕੀਤਾ, ਖ਼ਾਸ ਸੀ।
ਉੱਥੋਂ ਦੇ ਉਨ੍ਹਾਂ ਸਾਰਿਆਂ, ਪਿੰਡਾਂ ਦੇ ਵਿੱਚੋਂ ਇੱਕ,
ਪਿੰਡ ਨੂੰ ਕਹਿੰਦੇ, ਰੱਤਾ - ਵਾਸ ਸੀ॥

ਡੱਬ-ਵਾਲੀ ਅਬੋਹਰ, ਰੋਡ ਤੇ ਜਾਂਦਿਆਂ,
ਇਹ ਪਿੰਡ ਮਲੋਟ ਲੰਘ, ਕੇ ਹੀ ਆਏਗਾ।
ਫਿਰ ਸੜਕ ਤੋਂ, ਉੱਤਰ ਵਾਲੇ ਪਾਸੇ ਵੱਲ,
ਪੰਜ ਕਿਲੋਮੀਟਰ, ਤੇ ਰਹਿ ਜਾਏਗਾ॥

ਪਿਛੋਂ ਇਸ ਪਿੰਡ ਨੂੰ ਲੋਕਾਂ ਨੇ,
ਆਪੂੰ ਗੱਦੋਂ-ਡੋਬ ਨਾਮ, ਦੇ ਨਾਲ ਪੁਕਾਰਿਆ।
ਪਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ, ਨੇ ਇਹਨੂੰ,
ਆਪੇ ਗੁਰੂ-ਸਰ, ਨਾਮ ਦੇ ਸ਼ਿੰਗਾਰਿਆ॥

ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਦੇ ਵੇਲੇ ਤੋਂ ਹੀ,
ਏਥੇ ਸਿੱਖੀ ਦਾ, ਆਧਾਰ ਸੀ।
ਉਂਝ ਮਾਨਤਾ ਦੇ ਪੱਖੋਂ, ਚੌਧੁਰੀਆਂ ਦਾ ਹੀ,
ਇੱਕ ਨਾਮਧਾਰੀਆਂ ਦਾ, ਪਰਿਵਾਰ ਸੀ॥

ਜਾਣੋ ਸੱਦਾ ਸਿੰਘ ਤੇ, ਸੁੰਦਰ ਸਿੰਘ ਇਸ ਪਿੰਡ ਦੇ,
ਤੱਕੜੀ ਮੱਲ ਗੁਜ਼ਾਰ, ਵਾਲੇ ਜੱਟ ਸੀ।
ਇਸ ਤਕੜੀ, ਜਿਮੀਂਦਾਰੀ ਕਰਕੇ ਹੀ,
ਸਭਨਾਂ ਲੋਕਾਂ ਦੇ ਵੀ, ਚੱਲਦੇ ਵਾਹਵਾ ਹੱਟ ਸੀ॥

ਸੱਦਾ ਸਿੰਘ ਇਸ ਪਿੰਡ, ਦਾ ਚੌਧੁਰੀ ਸੀ,
ਤੇ ਉਹ ਆਪੂੰ ਨੰਬਰਦਾਰ, ਵੀ ਅਖ਼ਵਾਂਦਾ ਸੀ।
ਇੰਜ ਸਮਝੋ, ਕਿ ਜਿਹੜੀ ਗੱਲ, ਸੀ ਉਹ ਚਾਹੁੰਦਾ,
ਬੱਸ ਉਹੀ ਮਨਵਾਂਦਾ ਸੀ॥

ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਪਿੰਡ ਗੱਦੋਂ-ਡੋਬ ਵਿੱਚ,
ਆਪ ਕਈ ਵਾਰੀ ਆਏ ਸੀ।
ਬੱਸ ਉਦੋਂ ਤੋਂ ਹੀ, ਸੁੰਦਰ ਸਿੰਘ ਜੀ, ਪੂਰਨ ਰੂਪ ਵਿੱਚ,
ਨਾਮਧਾਰੀ ਸੰਤ ਅਖ਼ਵਾਏ ਸੀ॥

1872 ਈਸਵੀ ਪਿੱਛੋਂ, ਸ੍ਰੀ ਸਤਿਗੁਰੂ ਹਰੀ ਸਿੰਘ ਜੀ,
ਦਾ ਦੌਰਾ ਜਦੋਂ, ਏਥੇ ਆਉਂਦਾ ਸੀ।
ਤਾਂ ਸੰਤ ਸੁੰਦਰ ਸਿੰਘ ਜੀ, ਹੋਰਾਂ ਦਾ ਘਰ ਹੀ,
ਅਜੇਹੇ ਮੇਲਿਆਂ ਨੂੰ, ਕਰਵਾਉਂਦਾ ਸੀ॥

ਸ਼ੁਰੂ ਤੋਂ ਮਾਤ-ਭੁਪਿੰਦਰ ਜੀ, (ਵੀਰੋ) ਕੁਲ-ਦੀਪਕ ਸਨ,
ਉਸ ਚੌਧੁਰੀ ਹਮੀਰ ਸਿੰਘ, ਦੀ ਕੁੱਲ ਦੇ।
ਉਸ ਇਲਾਕੇ 'ਚ ਜਿੰਨ੍ਹਾਂ ਦੀ, ਦਾਨਸ਼ਮੰਦੀ ਤੇ ਦਿਆਲਤਾ ਦੇ,
ਝੰਡੇ ਰਹਿੰਦੇ, ਸੀ ਇੰਜ ਝੁੱਲਦੇ॥

ਉਨ ਦੀਆਂ ਭੂਰੀਆਂ, ਪਾਕੇ ਚੌਹਾਂ-ਕੌਹਾਂ ਤੋਂ,
ਆਪੂੰ ਸੁੱਚਾ ਜਲ, ਉਹ ਲਿਆਂਦੇ ਸੀ।
ਤਾਂ ਏਦਾਂ ਉਹ ਆਪੇ, ਇਸ ਔਖੀ ਮਰਿਯਾਦਾ ਦਾ,
ਨਿਰਬਾਹ ਵੀ, ਕਰੀ ਜਾਂਦੇ ਸੀ॥

ਮਾਲਵੇ ਦੇ ਹੀ, ਕੁਝ ਸੋਧੀਆਂ ਦਾ ਜੱਥਾ,
ਇੰਜ ਭੂਰੀਆਂ ਵਾਲੇ ਦਾ, ਅਖ਼ਵਾਂਦਾ ਸੀ।
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ, ਦੀਵਾਨਾਂ ਵਿੱਚ ਹਮੇਸ਼ਾਂ,
ਇਹ ਪਹਿਲਾਂ ਹੀ ਅੱਪੜ ਜਾਂਦਾ ਸੀ॥

ਇਕ ਵਾਰ ਸਤਿਗੁਰੂ ਜੀ, ਆਪਣਾ ਆਸਣ ਛੋੜ ਕੇ,
ਇਸ ਜੱਥੇ ਵਿੱਚ, ਜਾ ਕੇ ਬਹਿ ਗਏ ਸੀ।
ਜਾਂ ਭਰੇ ਦੀਵਾਨ ਵਿੱਚ, ਇੰਜ ਮਾਣ ਬਖ਼ਸ਼ਿਆ,
ਸਭ ਵੇਖਦੇ ਹੀ, ਰਹਿ ਗਏ ਸੀ॥

ਮਾਤਾ-ਭੁਪਿੰਦਰ ਕੌਰ, (ਵੀਰੋ) ਜੀ ਸ਼ੁਰੂ ਤੋਂ ਹੀ,
ਅੰਤਰਮੁਖੀ-ਪ੍ਰਵ੍ਰਿਤੀ, ਦੇ ਜਾਣੇ ਜਾਂਦੇ ਸੀ।
ਜਿਵੇਂ ਜਿਵੇਂ ਉਮਰ ਵਧੀ, ਸਾਤਵਿਕ ਗੁਣਾਂ ਦੇ,
ਵਿਸਥਾਰ, ਵੀ ਆਪੇ ਹੁੰਦੇ ਜਾਂਦੇ ਸੀ॥

ਇਹਨਾਂ ਦਾ ਮਸਤਕ ਵੇਖਦੇ ਸਾਰ, ਕਿਸੇ ਵਡ੍ਹੇਰੇ ਨੇ,
ਅੱਗੋਂ ਆਪੂੰ, ਇੰਜ ਆਖ਼ਿਆ ਸੀ।
ਕੋਈ ਇਹਨੂੰ ਮੰਦਾ ਬੋਲ ਕੇ, ਫਿਟਕਾਰੇ ਨਾ,
ਇਹਨਾ ਦਾ ਮਸਤਕ ਜਗਤ-ਮਾਤਾ, ਵਾਲਾ ਭਾਖ਼ਿਆ ਸੀ॥

ਆਪ ਜੀ ਨੇ 10 ਸਾਲ, ਦੀ ਉਮਰੇ ਹੀ,
ਸ੍ਰੀ ਆਦਿ-ਗ੍ਰੰਥ ਜੀ ਦਾ, ਪਾਠ ਕਰ ਲਿਆ ਸੀ।
ਸੇਵਾ ਅਤੇ ਸਤਿਕਾਰ, ਦੀ ਮੂਰਤੀ ਨੇ,
ਪੰਜ-ਬਾਣੀਆਂ ਨੂੰ ਵੀ, ਕੰਠ ਕਰ ਲਿਆ ਸੀ॥

(ਵੀਰੋ) ਆਪੂੰ ਸੁਹਜ, ਸੁਹਿਰਦਤਾ, ਨਿੱਮਰਤਾ,
ਸਹਿਨਸ਼ੀਲਤਾ ਅਤੇ ਸਤਗੁਣਾਂ, ਵਾਲੀ ਅਜਿਹੀ ਸੂਰਤ ਸੀ।
ਇਹਨਾਂ ਗੁਣਾਂ ਨੇ ਮੁਖੜੇ ਦਾ, ਨੂਰ ਦੋਬਾਲਾ ਕੀਤਾ,
ਬਣੀ ਮਨ-ਮੋਹਣੀ, ਇਹ ਮੂਰਤ ਸੀ॥

ਆਪਣੀ ਵੀਰੋ ਲਈ, ਮਾਤਾ-ਪਿਤਾ ਨੇ,
ਇੰਜ ਵਰ ਦੀ ਸ਼ੁਰੂ ਕੀਤੀ, ਭਾਲ ਸੀ।
ਜਦੋਂ ਸੋਚਿਆ ਸੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲ,
ਓਦੋਂ ਉਨ੍ਹਾਂ ਦੀ, ਉਮਰ 24 ਸਾਲ ਸੀ॥

1906 ਈਸਵੀ ਤੋਂ, ਗੁਰੂ-ਗੱਦੀ ਤੇ ਆਸੀਨ,
ਤੇ ਨਾਲੇ ਭਰਪੂਰ, ਉਹ ਜਵਾਨ ਸਨ।
ਮਾਤਾ-ਪਿਤਾ, ਪੁੱਤਰ-ਧੀਆਂ ਸਭਨਾਂ, ਰਿਸ਼ਤੇਦਾਰਾਂ ਨੂੰ ਵੀ,
ਰਿਸ਼ਤੇ ਵੱਲੋਂ, ਉਹ ਪਰਵਾਨ ਸਨ॥

ਇਸ ਇੱਛਾ ਦੀ ਬੇਨਤੀ, ਮਾਤਾ ਜਿਉਣ ਕੌਰ,
ਸ੍ਰੀ ਸਤਿਗੁਰੂ ਹਰੀ ਸਿੰਘ ਦੇ, ਸ੍ਰੀ ਮਹਿਲਾਂ ਨੂੰ ਭਿਜਵਾਈ ਸੀ।
ਮਾਤਾ ਜਿਉਣ ਕੌਰ ਤੇ, ਮਾਤਾ ਫਤਹਿ ਕੌਰ,
ਦੋਹਾਂ ਭੈਣਾਂ ਨੂੰ ਇਹ ਗੱਲ, ਬਹੁਤ ਭਾਈ ਸੀ॥

ਸੱਦਾ ਸਿੰਘ ਨੂੰ ਇਹ ਰਿਸ਼ਤਾ, ਨਾ ਚੰਗਾ ਲੱਗਾ,
ਤਾਂ ਉਹਨੇ ਆਪਣੇ ਵੱਲੋਂ, ਵਿਰੋਧ ਜਤਾਇਆ ਸੀ।
ਅੱਗੋਂ ਗੁਰੂ-ਘਰ ਨਾਲ, ਰਿਸ਼ਤਾ ਸੀ,
ਉਹ ਕੁਝ ਵੀ, ਨਾ ਕਰ ਪਾਇਆ ਸੀ॥

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਫੁੱਲਵਾੜੀ, ਦੇ ਪ੍ਰਿਤਪਾਲਕ,
ਪਰਮ-ਪ੍ਰਤਾਪੀ, ਤੇ ਕਰਮ-ਯੋਗੀ ਜੀ।
ਉਹ ਆਪੇ ਧਰਮ ਦੀ ਧੁਜਾ, ਅਤੇ ਦੂਰਅੰਦੇਸ਼,
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ, ਅਟੱਲ-ਪ੍ਰਤਾਪੀ ਜੀ॥

ਮਾਤਾ-ਭੁਪਿੰਦਰ ਕੌਰ ਜੀ, ਪੇਕਿਆਂ ਵਿੱਚ (ਵੀਰੋ),
ਨਾਮ ਦੇ ਨਾਲ ਹੀ, ਜਾਣੇ ਜਾਂਦੇ ਸਨ।
ਆਪਣੇ ਘਰਾਣੇ ਦਾ ਮਾਣ, ਤੇ ਪੰਜਵੀਂ ਸੰਤਾਨ,
ਹੋਣ ਦਾ ਮਾਣ, ਵੀ ਪਾਂਦੇ ਸਨ॥

ਬਾਬਾ ਸੁੰਦਰ ਸਿੰਘ ਜੀ ਨੇ, ਇਹਨਾਂ ਦਿਨਾਂ ਵਿੱਚ ਹੀ,
ਪਰਲੋਕ ਗ਼ਮਨ ਕੀਤਾ ਸੀ।
ਅੱਗੋਂ ਸਪੁੱਤਰਾਂ ਤੇ ਘਰਵਾਲੀ ਨੇ, ਇਸ ਆਨੰਦ-ਕਾਰਜ,
ਨੂੰ ਸਿਰੇ ਚੜ੍ਹਾਣਾ, ਆਪਣੇ ਸਿਰ ਲੀਤਾ ਸੀ॥

ਆਨੰਦ ਕਾਰਜ ਤੋਂ, ਬੱਸ ਇਕ ਦਿਨ ਪਹਿਲਾਂ,
ਇਕ ਰੇਲ ਗੱਡੀ, ਅਬੋਹਰ ਲਾਇਨ, ਤੇ ਚੱਲੀ ਸੀ।
'ਆਨੰਦ ਸਪੈਸ਼ਲ' ਤੌਰ ਤੇ, ਇਹ ਰੇਲ ਗੱਡੀ,
ਲੁਧਿਆਣੇ ਤੋਂ ਪੱਕੀ ਸਟੇਸ਼ਨ, ਤੱਕ ਚੱਲੀ ਸੀ॥

21 ਦਸੰਬਰ 1914 ਈ. ਨੂੰ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ,
ਲਾੜੇ ਦੇ ਰੂਪ 'ਚ, ਗੁਰੂ ਪਰਿਵਾਰ ਨਾਲ ਆਏ ਸੀ।
ਵੱਡੇ-ਵੱਡੇ ਨਾਮਧਾਰੀ, ਸੰਤ ਮਹਾਤਮਾ, ਹੋਰ ਧਰਮ,
ਸੰਸਥਾਵਾਂ ਦੇ ਮੁੱਖੀ ਵੀ, ਨਾਲ ਲਿਆਏ ਸੀ॥

ਕਈ ਪ੍ਰਚਾਰਕ, ਰਾਗੀ, ਰਬਾਬੀ, ਪਤਵੰਤੇ ਸੱਜਣ,
ਤੇ ਕਈ ਧਨੀਮਾਨੀ, ਵੀ ਨਾਲ ਸਵਾਰ ਸਨ।
ਖੁਸ਼ੀ 'ਚ ਸ਼ਾਮਲ ਹੋਣਾ, ਕਿਸੇ ਨੂੰ ਨਾ ਭੁੱਲਿਆ,
ਸੱਜ-ਧੱਜਕੇ, ਆਏ ਸਾਰੇ ਚਿਹਰੇ, ਖੁਸ਼ਗਵਾਰ ਸਨ॥

ਪੱਕੀ ਸਟੇਸ਼ਨ ਤੋਂ, 6-7 ਮੀਲ ਦਾ ਸਫ਼ਰ,
ਸਚਮੁੱਚ ਆਨੰਦ ਮੇਲੇ, ਦਾ ਜਲੂਸ ਸੀ।
ਵਿੱਚ ਇਲਾਕੇ ਦੇ ਆਮ ਲੋਕ, ਘੋੜੀਆਂ, ਗੱਡ-ਬਹਿਲਾਂ,
ਤੇ ਰੱਥ ਵੀ ਲਿਆਏ, ਨਾਲੇ ਚੱਲਦੇ ਫਾਨੂਸ ਸੀ॥

22 ਦਸੰਬਰ 1914 ਈ. ਨੂੰ ਆਪਣਾ, ਅਨੰਦ-ਕਾਰਜ ਕਰਵਾਕੇ,
ਪੂਰਨ ਅਨੰਦ-ਮਰਿਯਾਦਾ ਨਾਲ।
ਗ੍ਰਿਹ-ਸ਼ੋਭਾ (ਵੀਰੋ) ਮਾਤਾ-ਭੁਪਿੰਦਰ ਜੀ, ਆਪਣੇ ਭਰਤਾਰ,
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਦੇ ਨਾਲ॥

ਦਿਨ ਮੰਗਲਵਾਰ, (ਪੋਹ 1971 ਬਿ.) ਨੂੰ ਦੋਨੋਂ,
ਸ੍ਰੀ ਭੈਣੀ ਸਾਹਿਬ 'ਚ, ਪ੍ਰਵੇਸ਼ ਕੀਤੇ ਸਨ।
ਅਟੱਲ-ਪ੍ਰਤਾਪੀ ਜੀ, ਪਹਿਲੇ ਸਤਿਗੁਰੂ ਹੋਏ,
ਜਿਨ੍ਹਾਂ ਅਨੰਦ-ਮਰਿਯਾਦਾ ਨਾਲ, ਫੇਰੇ ਲੀਤੇ ਸਨ॥

ਪਹਿਲੀ ਵੇਰ ਸਹੁਰੇ ਘਰ, ਮਾਤ-ਭੁਪਿੰਦਰ ਕੌਰ ਜੀ ਨੇ,
ਲਗਾਤਾਰ ਚਾਰ ਮਹੀਨੇ, ਬਿਤਾਏ ਸਨ।
ਨਾਲੇ ਗੁਰੂ-ਘਰ 'ਚ, ਰਾਮਗੜ੍ਹੀਆਂ ਨਾਲ ਜਿੰਮੀਂਦਾਰਾ,
ਬਿਰਾਦਰੀ ਦੇ ਸੰਬੰਧ, ਵੀ ਵਧਾਏ ਸਨ॥

ਲੰਗਰ ਦੇ ਬਰਤਨ ਮਾਂਜ, ਤੇ ਬੁਹਾਰੀ ਕਰ,
ਸਾਧ-ਸੰਗਤ ਦੀ ਸੇਵਾ, ਕਰੀ ਜਾਂਦੇ ਸੀ।
ਭੈਣੀ-ਸਾਹਿਬ 'ਚ ਆਪਣੇ ਹੱਥੀਂ, ਸੇਵਾ ਨਾਲ,
ਤ੍ਰਿੱਝਣਾ ਦਾ ਪ੍ਰਬੰਧ, ਵੀ ਕਰੀ ਜਾਂਦੇ ਸੀ॥

1918 ਈ. ਜੂਨ ਜੁਲਾਈ ਵਿੱਚ, ਇਹਨਾਂ ਦੀ ਨਨਾਣ,
ਬੀਬੀ ਨੰਦਾ ਜੀ, ਚੜ੍ਹਾਈ ਕਰ ਗਏ ਸੀ।
ਉਨ੍ਹਾਂ ਨਮਿਤ ਮੇਲੇ ਤੇ, 41 ਸਧਾਰਨ ਪਾਠਾਂ ਦਾ ਪ੍ਰਬੰਧ,
ਮਾਤਾ-ਭੁਪਿੰਦਰ ਕੌਰ ਜੀ ਹੀ, ਨਿਬਾਹ ਗਏ ਸੀ॥

ਮਾਤਾ-ਭੁਪਿੰਦਰ ਕੌਰ ਜੀ ਦਾ ਨਿਵਾਸ, ਨਹਿਰ ਸਰਹਿੰਦ ਤੇ,
ਨੀਲੋਂ ਦੇ ਪੁਲੋਂ 4 ਮੀਲ ਤੇ ਹੋਇਆ ਸੀ।
ਜਿੱਥੇ ਉੱਤਰ ਦਿਸ਼ਾ ਵੱਲ, ਗੁਰੂ ਜੀ ਦੇ ਡੇਰੇ ਵਿੱਚ,
ਇਕ ਚੁਬਾਰੇ ਦਾ, ਹੋਰ ਵਾਧਾ ਹੋਇਆ ਸੀ॥

ਸਿੱਖਾਂ ਦੇ ਮਨਾਂ 'ਚ, ਰੀਝ ਸੀ ਕਿ ਸਤਿਗੁਰੂ ਜੀ,
ਸਮੇਤ ਸ੍ਰੀ ਮਹਿਲਾਂ ਦੇ, ਉਨ੍ਹਾਂ ਨੂੰ ਦੇਣ ਦਰਸ਼ਨ।
ਜਦੋਂ ਸਤਿਗੁਰੂ ਜੀ ਅਜੇਹੀ, ਕ੍ਰਿਪਾ ਕਰਨ ਤਾਂ ਨੱਗਰ ਜਾਂ,
ਘਰੀਂ ਆਇਆਂ ਤੇ, ਕਰੀਏ ਚਰਨ-ਪਰਸਨ॥

1916 ਈ. ਵਿੱਚ ਵਡ-ਪ੍ਰਤਾਪੀ ਜੀ, ਸ੍ਰੀ ਮਹਿਲਾਂ ਸਮੇਤ,
15-16 ਸਿੰਘਾਂ ਦਾ ਜੱਥਾ ਵੀ, ਨਾਲ ਲਿਆਏ ਸਨ।
ਅੰਬਾਂ ਦੀ ਰੁੱਤੇ (ਚੁੰਨੀ), ਅੰਬਾਲੇ ਵਾਲੇ,
ਨਾਮਧਾਰੀਆਂ ਦੇ ਘਰੀਂ, ਕਈ ਦਿਨ ਰਹਿ ਕੇ ਆਏ ਸਨ॥

ਮਾਤਾ-ਭੁਪਿੰਦਰ ਕੌਰ ਜੀ ਦਾ, ਦਰਮਿਆਨਾ ਕੱਦ,
ਖੁੱਲ੍ਹਾ ਚੌੜਾ ਮੱਥਾ, ਅਤੇ ਸੁੰਦਰ ਦੀਦਾਰ ਸੀ।
ਪਹਿਰਾਵਾ ਸਫੈਦ ਖੱਦਰ ਦਾ, ਕਲੀਦਾਰ ਕੁੜਤਾ,
ਖੱਦਰ ਦਾ ਦੁੱਪਟਾ, ਤੇ ਸੁੱਥਣ ਚੂੜੀਦਾਰ ਸੀ॥

ਸ਼ੇਖੂਪੁਰ ਜ਼ਿਲ੍ਹੇ ਦੇ ਪਿੰਡ, ਚੂਹੇਝਾੜ ਦਾ ਹੋਲਾ (1918 ਈ.),
ਨਾਮਧਾਰੀ ਸਮਾਜ ਲਈ, ਇਤਿਹਾਸਿਕ ਹੋਇਆ ਸੀ।
ਉਤਸ਼ਾਹ-ਵਰਧਕ ਇਸ ਲਈ, ਮਾਤਾ-ਭੁਪਿੰਦਰ ਕੌਰ ਜੀ ਦਾ,
ਵੀ ਪਹਿਲੀ ਵਾਰੀ, ਸਤਿਗੁਰਾਂ ਨਾਲ, ਦਰਸ਼ਨ ਹੋਇਆ ਸੀ॥

1919 ਈ. ਦੀ, (ਨਿਮਾਣੀ) ਮਈ ਨੂੰ, ਅਟੱਲ-ਪ੍ਰਤਾਪੀ ਜੀ ਨੇ,
ਭਜਨ-ਪਾਠ ਦਾ, ਵ੍ਰਤ ਲੈ ਲਿਆ ਸੀ।
ਨਹਿਰ ਸਰਹਿੰਦ ਦੇ ਕਿਨਾਰੇ, ਤੱਪ ਕਰਨ ਲਈ,
ਆਪ ਨੇ ਕੇਂਦਰ ਵੀ, ਬਣਵਾ ਲਿਆ ਸੀ॥

ਮਾਤਾ-ਭੁਪਿੰਦਰ ਕੌਰ ਜੀ ਨੇ, ਉਦੋਂ ਆਪਣੇ,
ਗੁਰੂ-ਭਰਤਾਰ ਜੀ ਨੂੰ, ਕੀਤੀ ਅਰਜ਼ੋਈ ਸੀ।
ਜੇ ਆਗਿਆ ਬਖ਼ਸ਼ੋ, ਤਾਂ ਮੈਂ ਸਖ਼ੀਆਂ ਨਾਲ,
ਜੱਪ-ਪ੍ਰਯੋਗ 'ਚ, ਸ਼ਾਮਲ ਹੋ ਜਾਵਾਂ, ਜੋ ਮੰਨਜ਼ੂਰ ਹੋਈ ਸੀ॥

ਮਾਤਾ ਜੀ ਨੇ 40 ਦਿਨਾਂ ਦਾ, ਨਿਯਮ ਦੋ ਵੇਲੇ ਦੇ,
ਦਿਵਾਨ ਤੇ ਨਿੱਤਨੇਮ, ਕਰਕੇ ਨਿਬਾਹਿਆ ਸੀ।
ਜੱਪ-ਪ੍ਰਯੋਗ 'ਚ ਹਿੱਸਾ, ਅਤੇ ਸਾਧ-ਸੰਗਤ ਦੇ,
ਬਰਤਨ ਮਾਂਜ ਕੇ, ਸਿਰੇ ਚੜ੍ਹਾਇਆ ਸੀ॥

ਅਗਲੇ ਸਾਲ 1920 ਈ. ਦੇ, ਨਵੰਬਰ ਵਿੱਚ ਸ੍ਰੀ ਸਤਿਗੁਰੂ,
ਜਗਜੀਤ ਸਿੰਘ ਜੀ ਦਾ, ਆਗਮਨ ਹੋਇਆ ਸੀ।
'ਵਧੀ ਵੇਲ ਬਹੁ ਪੀੜ੍ਹੀ ਚਾਲੀ' ਨਾਲ, ਮਾਤਾ ਜੀ ਨੂੰ,
ਗ੍ਰਿਹਸਤ-ਜੀਵਨ ਦਾ, ਮਹਾਂ-ਸੁਖ, ਪ੍ਰਾਪਤ ਹੋਇਆ ਸੀ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਦੀ ਕ੍ਰਿਪਾ ਦੁਆਰਾ,
ਮਹਾਰਾਜਾ ਨਾਭਾ, ਰਿਪੁਦਮਨ ਸਿੰਘ ਦੇ ਘਰ।
ਟਿੱਕਾ ਪ੍ਰਤਾਪ ਸਿੰਘ ਦੇ, ਹੋਣ ਦਾ ਇੰਜ,
ਸੀ ਪੂਰਾ ਵੀ ਹੋਇਆ, ਇਹ ਵਰ॥

ਤਾਂ ਮਹਾਰਾਜਾ ਨਾਭਾ ਵਲੋਂ, ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ ਨਾਂ,
ਲੰਗਰ ਲਈ, (ਮਦਾਰਕ੍ਰੂ ਬੀੜ) ਜ਼ਮੀਨ, ਲਿਖ ਹੋਈ ਸੀ।
1281 ਏਕੜ ਜ਼ਮੀਨ, ਬੇਸ਼ਕੀਮਤੀ, ਰੌਲਜ਼ ਰਾਇਸ ਕਾਰ,
ਅਤੇ ਨਗਦੀ ਹਜ਼ਾਰਾਂ ਰੁਪਏ ਦੀ, ਵੀ ਭੇਟਾ ਹੋਈ ਸੀ॥

ਵਰਤਮਾਨ ਸਤਿਗੁਰੂ, ਜਗਜੀਤ ਸਿੰਘ ਜੀ ਦੇ,
ਆਗਮਨ ਦਾ ਹੀ ਇਹ, ਜਾਪਦਾ ਪ੍ਰਤਾਪ ਸੀ।
'ਬੇਅੰਤ ਜੀ', ਬਾਲ ਰੂਪ ਵਿੱਚ ਵੀ,
ਕਈ ਚੋਜ ਕਰਦੇ, ਰਹਿੰਦੇ ਆਪ ਸੀ॥

ਅਗਲੇ ਸਾਲ ਦਾ, ਜੱਪ-ਪ੍ਰਯੋਗ ਦਾ ਚਲੀਹਾ,
ਬੀੜ ਮਦਾਰਕ੍ਰੂ ਵਿੱਚ, ਹੀ ਹੋਇਆ ਸੀ।
ਜਿਹੜਾ ਮਾਤ-ਭੁਪਿੰਦਰ ਕੌਰ ਜੀ ਦੇ, ਆਪਣੇ (ਬਾਲ-ਗੋਪਾਲ),
ਨੂੰ ਸੰਭਾਲ ਦਿਆਂ ਹੀ, ਪੂਰਾ ਹੋਇਆ ਸੀ॥

ਮਾਤਾ ਜੀ 1921 ਈ. ਨਵੰਬਰ 'ਚ, ਆਪਣੇ ਦਿਓਰ,
ਮਹਾਰਾਜ ਗੁਰਦਿਆਲ ਸਿੰਘ ਨਾਲ, ਲਾਹੌਰ ਗਏ ਸਨ।
ਦਿਉਰ ਦੇ ਆਨੰਦ ਕਾਰਜ 'ਚ, ਹਿੱਸਾ ਵੀ ਲਿਆ,
ਅਤੇ ਆਪਣੀ ਦੇਵਰਾਣੀ ਨੂੰ, ਘਰ ਲੈ ਕੇ ਆਏ ਸਨ॥

ਲਾਹੌਰ ਦੇ ਵੱਡੇ ਧਨਵਾਨ, ਬਾਬਾ ਧਿਆਨ ਸਿੰਘ,
ਪੱਥਰਾਂ-ਵਾਲਿਆਂ ਦੀ, ਚੰਗੀ ਵੱਡੀ ਕਮਾਈ ਸੀ।
ਉਨ੍ਹਾਂ ਦੀ ਛੋਟੀ ਸਪੁੱਤਰੀ, ਬੀਬੀ ਕਰਤਾਰ ਕੌਰ ਨੇ,
ਗੁਰੂ ਘਰ ਦੀ ਨੂੰਹ, ਬਣਕੇ ਸ਼ੋਭਾ ਵਧਾਈ ਸੀ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਦੀਆਂ ਖੁਸ਼ੀਆਂ ਦਾ,
ਜਾਪਦਾ ਨਾ ਰਿਹਾ, ਕੋਈ ਅੰਤ ਸੀ।
ਜਦ ਉਨ੍ਹਾਂ ਦੀ, ਗ਼ੈਰ ਮੌਜੂਦਗੀ ਵਿੱਚ,
ਜੱਥੇ ਸਮੇਤ ਆਏ, ਵਡਾਲਾ ਮੋਹਣ ਸਿੰਘ ਸੰਤ ਸੀ॥

ਲੰਗਰ ਲਈ ਰਸਤ-ਬਸਤ, ਵੀ ਲਿਆਣੀ ਸੀ,
ਉਦੋਂ ਤਾਂ ਜੌਹਲ ਵਾਲੇ, ਜੱਥੇ ਲਈ।
ਤਾਂ ਮਾਤਾ-ਭੁਪਿੰਦਰ ਕੌਰ ਜੀ ਨੇ, ਉਦੋਂ ਦਿਲੋਂ ਜਾਨੋਂ,
ਪਿਆਰੀ ਮੁੰਦਰੀ, ਦਿਤੀ ਸੀ ਵੇਚਣ ਲਈ॥

1923 ਈ. 18 ਅਕਤੂਬਰ ਨੂੰ, ਮਾਤਾ-ਭੁਪਿੰਦਰ ਕੌਰ ਜੀ ਨੇ,
ਗੁਰੂ ਘਰ ਨੂੰ ਦੂਜਾ ਬਾਲ, ਅਰਪਣ ਕੀਤਾ।
ਸ੍ਰੀ ਬੀਰ ਸਿੰਘ ਜੀ ਨੇ, ਜਨਮ ਲਿਆ ਅਤੇ ਫਿਰ,
ਸ੍ਰੀ ਭੈਣੀ ਸਾਹਿਬ ਵਿੱਚ, ਖੁਸ਼ੀਆਂ ਵਾਲਾ ਵਾਤਾਵਰਣ ਕੀਤਾ॥

ਦੂਜੇ ਪੁੱਤਰ ਦੇ ਜਨਮ ਤੋਂ ਪਿਛੋਂ ਮਾਤਾ-ਭੁਪਿੰਦਰ ਕੌਰ ਜੀ,
ਬਿਲੁਕਲ ਹੀ, ਠੀਕ ਨਹੀਂ ਸਨ ਰਹਿੰਦੇ।
ਸਰੀਰ 'ਚੋਂ ਜੀਕਣ, ਸੱਤਿਆ ਨਿੱਚੁੜ ਗਈ ਹੋਵੇ,
ਅਤੇ ਆਪਣੇ ਸਰੀਰਿਕ ਦੁੱਖੜੇ, ਪਏ ਸਨ ਸਹਿੰਦੇ॥

ਮਾਤਾ-ਭੁਪਿੰਦਰ ਕੌਰ ਜੀ ਦੀ ਮਾਤਾ, ਰਾਮ ਕੌਰ ਜੀ,
(ਅੰਬੋ) ਜੀ ਨੂੰ, ਏਥੇ ਬੁਲਾ ਲੀਤਾ ਸੀ।
ਕੋਠੀ ਵਿੱਚ ਮਾਵਾਂ-ਧੀਆਂ ਨੂੰ, ਡੇਰਾ ਦੇ ਕੇ,
ਮੁਨਾਸਿਬ ਸੇਵਕ ਸੇਵਕਾਵਾਂ ਦਾ, ਪ੍ਰਬੰਧ ਵੀ ਕੀਤਾ ਸੀ॥

ਇਸ ਤੋਂ ਪਿੱਛੋਂ, ਵੈਦ-ਰਾਜਾਂ ਦੀ, ਦਵਾ-ਦਾਰੂ ਵੀ,
ਹੁਣ ਕਾਟ ਨਹੀਂ, ਸੀ ਕਰ ਸੱਕੇ।
ਮਾਤਾ ਜੀ ਦੀ ਜ਼ਿੰਦਗੀ, ਪੈਰੋ-ਪੈਰ ਹਿੱਸਦੀ ਗਈ,
ਦਵਾਈਆਂ ਅਤੇ ਪਰਹੇਜ਼, ਵੀ ਕਰ ਥੱਕੇ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਮਾਤਾ-ਭੁਪਿੰਦਰ ਕੌਰ ਜੀ ਦੇ,
ਅੰਤਮ-ਛਿਨਾ ਵਿੱਚ, ਗੜ੍ਹਦੀਵਾਲਾ (ਹੁਸ਼ਿਆਰਪੁਰ) ਸਨ।
ਜਾਣੀਜਾਣ ਬਿਨਾਂ ਦੱਸਿਆਂ, 14 ਸਤੰਬਰ 1924 ਈ. ਨੂੰ,
ਬਾਗ-ਵਾਲੀ ਕੋਠੀ, ਆਣ ਪੁੱਜੇ ਸਨ॥

ਮਾਤਾ-ਭੁਪਿੰਦਰ ਕੌਰ ਜੀ ਨੇ, ਆਹਟ ਸੁਣੀ,
ਅੱਖਾਂ ਖੋਹਲ ਕੇ ਜਦ, ਉਨ੍ਹਾਂ ਤੱਕਿਆ।
ਵੱਡ-ਪ੍ਰਤਾਪੀ ਜੀ ਦੀ ਮੂਰਤੀ, ਸਾਹਵੇਂ ਵੇਖੀ,
ਸੰਤੁਸ਼ਟ ਹੋਕੇ, ਸੱਜਲ ਨੇਤਰਾਂ ਨਾਲ, ਉਨ੍ਹਾਂ ਤੱਕਿਆ॥

ਪ੍ਰਾਣ ਪਿਆਰੇ ਨੇ, ਅੰਤਮ-ਛਿਣਾਂ ਵਿੱਚ ਆਪੂੰ,
ਉਨ੍ਹਾਂ ਦਰਸ਼ਨ, ਆਣ ਹੀ ਦਿਤੇ ਸਨ।
ਅੰਤਮ-ਸੱਧਰ ਪੂਰੀ ਹੋਈ, ਨਜ਼ਰ ਭਰ ਕੇ ਤੱਕਿਆ,
ਫਿਰ ਨੇਤਰ, ਹਮੇਸ਼ਾਂ ਲਈ, ਬੰਦ ਕਰ ਲੀਤੇ ਸਨ॥

ਜਗਤ-ਮਾਤਾ ਭੁਪਿੰਦਰ ਕੌਰ ਜੀ ਦੀ, ਇਸ ਸੰਸਾਰ ਨੂੰ,
ਬਹੁਤ ਹੀ ਵੱਡੀ ਦੇਣ ਹੈ, ਪਰ ਵਿਵਾਹਤ ਜੀਵਨ ਦੇ, ਕੇਵਲ ਦਸ ਸਾਲ।
ਅੱਜ ਕਿਤੇ ਮਾਤਾ-ਭੁਪਿੰਦਰ ਕੌਰ ਜੀ, ਹੁੰਦੇ 'ਰਤਨ',
ਤਾਂ ਵੇਖਦੇ, ਪੰਥ ਦੀ ਚੜ੍ਹਦੀ ਕਲਾ, ਦਾ ਹਾਲ॥

***

## ਚੌਮਿਸਰਾ

ਲਗਨ, ਸੇਵਾ ਦੀ ਜੇ ਲੱਗੀ, ਫਿਰ ਹਿੱਸਾ ਵੀ, ਪਾਉਂਦੇ ਜਾਉਗੇ।
ਪਿੱਛੇ ਕਦੀ ਵੀ, ਨਾ ਚੱਲੋਗੇ ਆਪੇ, ਅੱਗੇ ਕਦਮ, ਵਧਾਉਂਦੇ ਜਾਉਗੇ।
ਜਦ ਕਰਮ ਪਿਛਲੇ, ਜਾਗਦੇ ਆਪੂੰ, ਤੁਸੀਂ ਝੱਟ ਸੇਵਾ, ਨਿਭਾਉਂਦੇ ਜਾਉਗੇ।
'ਰਤਨ' ਆਪਣੇ, ਹੱਥੀਂ ਸੇਵਾ ਕਰ, ਤੁਸੀਂ ਸਤਿਗੁਰੂ ਨੂੰ, ਰਿਝਾਉਂਦੇ ਜਾਉਗੇ॥

(ਗੁਰਦੇਵ ਪਿਤਾ)

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਕਿਵੇਂ ਤੇਰੇ ਉਪਕਾਰ, ਕੋਈ ਗਿਣ ਸੱਕੇ,
ਸਭਨਾਂ ਲਈ ਤੂੰ, ਨਜ਼ਰ ਸੀ ਇੱਕ ਰੱਖਦਾ।
ਵੱਡ ਪ੍ਰਤਾਪੀਆ ਸੀ, ਤੇਰਾ ਪ੍ਰਤਾਪ ਐਡਾ,
ਕਿ ਤੇਰੇ ਚਿਹਰੇ ਤੇ, ਰੱਬੀ-ਸਰੂਰ ਭੱਖਦਾ।
ਸੀਸ ਐਸਾ ਕੋਈ, ਨਾ ਰਿਹਾ ਪਿੱਛੇ,
ਪਹਿਲੋਂ ਝੁਕਣ ਲਈ, ਜਿਹੜਾ ਸੀ ਪਿਆ ਝੱਕਦਾ।
ਉਹਦੇ ਸਾਰੇ ਕਪਾਟ, ਹੀ ਖੁੱਲ੍ਹ ਜਾਂਦੇ,
ਤੇਰੇ ਬੋਲ੍ਹਾਂ ਦੀ ਜਿਹੜਾ ਵੀ, ਤਾਸੀਰ ਚੱਖਦਾ।
ਕੱਠੇ ਕੀਤੇ ਗੁਰੂ ਨਾਨਕ ਦੇ, ਨਾਮ-ਲੇਵਾ,
ਕਾਨਫਰੰਸਾਂ ਨੂੰ ਅਮਨ ਵੱਲ, ਮੋੜ ਦਿੱਤਾ।
ਗਊ-ਵੱਧ ਨਹੀਂ, ਭਾਰਤ ਵਿੱਚ ਹੋਣ ਦੇਣਾ,
ਚੰਗਾ ਹਾਕਿਮਾਂ ਤਾਈਂ, ਝੰਜੋੜ ਦਿੱਤਾ॥

ਤਾਰੇ ਗਿਨੇ ਨਾ ਜਾਣ, ਜੋ ਤੁਸੀਂ ਤਾਰੇ,
ਖ਼ਬਰੇ ਕਿੱਨਿਆਂ ਨੂੰ, ਜੀਵਨ ਦਾਨ ਦਿੱਤਾ।
ਬੂਹੇ ਰੱਖੇ ਸੀ, ਦਿਲਾਂ ਦੇ ਤੁਸੀਂ ਖੁਲ੍ਹੇ,
ਜਿਹੜਾ ਝੁਕ ਆਇਆ, ਉਹਨੂੰ ਮਾਣ ਦਿੱਤਾ।
ਤੇਰੇ ਖੂੰਡੇ ਨੇ, ਕਈਆਂ ਦੇ ਰੋਗ ਕੱਟੇ,
ਜਦ ਲੋੜ ਪਈ, ਸਿੱਧਾ ਤਾਣ ਦਿੱਤਾ।
ਜਦੋਂ-ਜਦੋਂ ਵੀ ਪਿਆ, ਸੀ ਅਕਾਲ ਕਿਧਰੇ,
ਸਭ ਨੂੰ ਵਿੱਚ ਭੈਣੀ, ਡੇਰਾ ਲਾਣ ਦਿੱਤਾ।
ਲੰਮੇ ਸਮੇਂ ਤੋਂ ਚਲਦਾ, ਪਿਆ ਲੰਗਰ,
ਨਾਲੇ ਨਾਮ-ਦੀ-ਗੰਗਾ, ਪਈ ਵਗਦੀ ਏ।
ਕਹਿੰਦੇ ਰਾਮ-ਸਰੋਵਰ 'ਚੋਂ, ਮਿਲੇ ਮੁਕਤੀ,
ਸ੍ਰੀ ਸਤਿਗੁਰੂ ਰਾਮ ਸਿੰਘ ਦੀ, ਜੋਤ ਜੱਗਦੀ ਏ॥

ਵਰਨੀਆਂ ਨਾਲੇ, ਹੋਮ ਯੱਗ ਵੀ ਕਈ ਕੀਤੇ,
ਆਪੇ ਨਾਮ ਕਮਾਈ, ਤੇ ਜ਼ੋਰ ਦਿੱਤਾ।
ਵੱਟਾ ਕਰਕੇ ਨਾ ਧੀ, ਵਿਆਹੇ ਕੋਈ,
ਨਾਲੇ ਇਕ ਹੁਕਮ ਅਜੇਹਾ, ਉਸ ਹੋਰ ਦਿੱਤਾ।
18 ਸਾਲ ਤੋਂ ਘੱਟ, ਵਿਆਹੇ ਕੋਈ ਨਾ,
ਜਦੋਂ ਹੋਏ ਸਿਆਣੀ, ਤਾਂ ਟੋਰ ਦਿੱਤਾ।
ਮਾਸ ਸ਼ਰਾਬ ਤੋਂ, ਵਰਜਿਆ ਹਰ ਇਕ ਨੂੰ,
ਮੈਲ ਮਾੜਿਆਂ ਦਿਲਾਂ 'ਚੋਂ ਖ਼ੋਰ ਦਿੱਤਾ।
ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੇ, ਰਾਮ ਆਪੇ,
ਕਦੀ ਕੋਈ ਵੀ, ਰੂਪ ਇਹ ਧਾਰ ਲੈਂਦਾ।
ਕਰਮਾਂ ਵਾਲੜਾ ਅਜੇਹਾ, ਕੋਈ ਸਿੱਖ ਹੁੰਦਾ,
ਜਿਹਦੇ ਪੱਜ ਆ ਕੇ, ਸਭ ਦੀ ਸਾਰ ਲੈਂਦਾ॥

ਤੇਰੇ ਦਰ ਆਕੇ, ਜਿਸ-ਜਿਸ ਨੇ ਵੀ,
ਸੱਚੇ-ਦਿਲੋਂ ਅਰਜ਼ੋਈ, ਸੀ ਆਪ ਕੀਤੀ।
ਦੁੱਖ ਉਹਨੂੰ ਰਿਹਾ, ਨਾ ਕਦੇ ਕੋਈ,
ਪਿਛਲੀ ਚੰਗੀ, ਅੱਗੋਂ ਵੀ ਭਲੀ ਬੀਤੀ।
ਆਪੇ ਕਈਆਂ ਦੇ, ਮਾਸ ਛੁਡਵਾਏ ਸੀ ਤੂੰ,
ਤੌਬਾ ਕਰ ਨਾ, ਕਈਆਂ ਸ਼ਰਾਬ ਪੀਤੀ।
ਫੂਕ ਮਾਰਕੇ, ਕੰਨਾਂ ਵਿੱਚ ਗੁਰੂ-ਮੰਤਰ,
ਆਪੇ ਹਾਮੀ ਵੀ, ਏਦਾਂ ਭਰ ਲੀਤੀ।
ਕਿ ਨਾਮ ਸਿਮਰਨ, ਸਵੇਰੇ ਤੇ ਸ਼ਾਮ ਕਰਕੇ,
ਜੀਵਨ ਵਿੱਚ, ਚੰਗੇ ਕੰਮ ਕਰੀ ਜਾਵੋ।
'ਰਤਨ' ਵਿੱਚ ਦਰਗਾਹ, ਦੇ ਬਣਾ ਬੇਲੀ,
ਕਾਹਨੂੰ ਨਰਕਾਂ ਦੀ, ਅੱਗ ਤੋਂ ਡਰੀ ਜਾਵੋ॥

***

## ਚੌਮਿਸਰਾ

ਸਤਿਗੁਰੂ ਸਿਫ਼ਤਾਂ ਤੇਰੀਆਂ, ਕਰ ਕਰ ਥੱਕੇ, ਕਈ ਅੰਞਾਣੇ, ਕਈ ਸਿਆਣੇ।
ਸੁਬਹੋ-ਸ਼ਾਮ, ਗੀਤ ਉਹ ਗਾਂਦੇ, ਉਹ ਨਾ ਸੋਚਣ, ਕੋਈ ਬਹਾਨੇ।
ਕਈ ਜਾਪਣ ਤੈਨੂੰ, ਬਿਲਕੁਲ ਆਪਣੇ, ਨਹੀਂ ਉਹ ਤੇਰੇ, ਲਈ ਬੇਗ਼ਾਨੇ।
'ਰਤਨ' ਅੰਤ ਨਹੀਂ, ਸਿਫ਼ਤਾਂ ਦਾ, ਸਿਫ਼ਤਾਂ ਦੇ ਤੁਸੀਂ, ਭਰੇ ਖ਼ਜ਼ਾਨੇ॥

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਦੋਂ ਸ੍ਰੀ ਭੈਣੀ ਸਾਹਿਬ ਵਿੱਚ ਅਵਤਾਰ ਧਾਰਿਆ ਉਦੋਂ ਇਹ ਜੇਲ੍ਹ ਵਾਗੂੰ ਸੀ

ਕਹਿੰਦੇ 22 ਨਵੰਬਰ 1920, ਸੀ ਸਨ ਉਦੋਂ,
ਸੀ ਜਦੋਂ ਧਾਰ ਅਵਤਾਰ, ਦਾਤਾਰ ਆਏ।
ਮਾਤ-ਭੁਪਿੰਦਰ ਦੀ ਕੁੱਖ, ਤੋਂ ਜਨਮ ਲੈ ਕੇ,
ਜਗਤ ਤਾਰਨੇ ਲਈ, ਕਰਤਾਰ ਆਏ।
ਵੱਡ-ਪ੍ਰਤਾਪੀ ਦਾ, ਪ੍ਰਤਾਪ ਵਧਾ ਆਪੂੰ,
ਉਹ ਲੈਣ ਗਊ-ਗ਼ਰੀਬ ਦੀ ਸਾਰ ਆਏ।
ਸ੍ਰੀ ਭੈਣੀ ਸਾਹਿਬ ਸੀ ਜੇਲ੍ਹ, ਦਾ ਰੂਪ ਉਦੋਂ,
ਲੈ ਕੇ ਖੁਸ਼ੀਆਂ ਦੇ, ਭਰੇ ਭੰਡਾਰ ਆਏ।
ਤੇਰੇ ਆਉਣ ਤੇ, ਅਜ਼ਲਾਂ ਦੀ ਧੁੰਧ ਮਿਟੀ,
ਤੈਨੂੰ ਮਹਿਮਾ ਦਾ, ਵੱਡਾ ਜ਼ਖੀਰ ਤੱਕਿਆ।
ਤੇਰਾ ਦਿਲ ਦਰਿਆ, ਹੈ ਨੇਕੀਆਂ ਦਾ,
ਦੁਖੀ ਦਿਲਾਂ ਦੇ ਲਈ, ਤੈਨੂੰ ਧੀਰ ਤੱਕਿਆ॥

ਕਹਿੰਦੇ ਸਾਗਰ ਜਿਹਾ ਨਾ, ਕੋਈ ਗੰਭੀਰ ਹੁੰਦਾ,
ਕਿ ਤੈਨੂੰ ਸਾਗਰੋਂ ਵੱਧ, ਗੰਭੀਰ ਤੱਕਿਆ।
ਰਿਸ਼ੀ-ਮੁਨੀ, ਮਹੇਸ਼ਵਰ, ਵੀ ਕਈ ਆਏ,
ਉਨ੍ਹਾਂ ਸਾਰਿਆਂ ਤੋਂ, ਤੈਨੂੰ ਬੇ-ਨਜ਼ੀਰ ਤੱਕਿਆ।
ਇਲਮ ਵਾਲਿਆਂ ਦੀ, ਰਹੀ ਤੋਟ ਕੋਈ ਨਾ,
ਤੈਨੂੰ ਆਲਮਾਂ ਇੰਜ, ਗੁਣੀ-ਗਹੀਰ ਤੱਕਿਆ।
ਕਿ ਆਪਣਾ ਨਾਮ, ਜਪੌਣ ਵਾਲਿਆਂ ਤੋਂ,
ਤੇਰਾ ਰੁਤਬਾ ਸੀ, ਸਾਹਿਬੇ-ਕਬੀਰ ਤੱਕਿਆ।
ਜਿਹਦੀ ਸ਼ੀਤਲਤਾ, ਹੰਕਾਰੀਆਂ ਨੂੰ ਕਰੇ ਨੀਵਾਂ,
ਜੀਵਨ ਕਲੀ ਇੰਜ, ਇਕ ਵਾਰ ਮੁਸਕਰਾਈ।
ਪੱਤਝੜ ਵਿੱਚ ਵਿਚਰਦੇ, ਇਸ ਸੰਸਾਰ ਉੱਤੇ,
ਲੈਕੇ ਅੱਜ ਇਕ, ਨਵੀਂ ਬਹਾਰ ਆਈ॥

ਆਵੇ ਸਿਫ਼ਤ ਨਾ ਜਿਹਦੀ, ਬਿਆਨ ਅੰਦਰ,
ਮਹਿਮਾ ਹੁੰਦੀ ਨਾ, ਜਿਹਦੇ ਜੱਸ ਦੀ ਏ।
ਕਰਦੇ ਦੇਵਤੇ, ਆਣ ਪ੍ਰਣਾਮ ਜਿੱਥੇ,
ਚਰਨ ਪੌਣ ਰਾਣੀ, ਜਿਹਦੇ ਆ ਕੇ ਝੱਸਦੀ ਏ।
ਜਿਹਦੇ ਰਾਮ-ਸਰੋਵਰ, ਵਿੱਚ ਲਾ ਤਾਰੀ,
ਚੰਦ ਚਾਨਣੀ, ਗੁਟਕਦੀ ਨਾਲੇ ਨੱਚਦੀ ਏ।
ਵਰਸ਼ਾ ਨਾਮ ਦੀ, ਹੁੰਦੀ ਏ ਦਿਨੇ-ਰਾਤੀਂ,
ਰਹਿਮਤ ਰੱਬ ਵਾਲੀ, ਜਿੱਥੇ ਵੱਸਦੀ ਏ।
ਇਹਦੇ ਸਦਕਾ, ਝੂਠ ਨਹੀਂ ਸੱਚ ਜਾਣੋ,
ਉੱਚੀ ਜੱਗ ਦੇ ਵਿੱਚ, ਹੈ ਸ਼ਾਨ ਸਾਡੀ।
ਦਾਤਾ ਇਹ ਹੈ, ਮੁਕਤੀਆਂ-ਜੁਗਤੀਆਂ ਦਾ,
ਇਹ ਹਰ ਪੱਖ ਤੋਂ ਕਰਦਾ, ਕਲਿਆਣ ਸਾਡੀ॥

ਕੋਮਲ ਕਲੀ ਤੋਂ, ਨਿੱਘੀ ਪਿਆਰ ਨਾਲੋਂ,
ਹੈ ਮਿੱਠੀ ਸ਼ਹਿਦ ਤੋਂ, ਵੱਧ ਜ਼ੁਬਾਨ ਇਹਦੀ।
ਚਿੱਟੀ ਬਰਫ਼ ਜੇ, ਉੱਚੀ ਹਿਮਾਲਿਆ ਦੀ,
ਉੱਚੀ ਚੋਟੀ ਤੋਂ, ਉੱਚੀ ਹੈ ਸ਼ਾਨ ਇਹਦੀ।
ਕਿ ਡੂੰਘੇ ਸਾਗਰ ਦੀ, ਡੂੰਘੀ ਡੂੰਘਾਈ ਨਾਲੋਂ,
ਵੀ ਡੂੰਘੀ ਸੋਚ ਜਾਪੇ, ਸੂਝਵਾਨ ਇਹਦੀ।
ਖੇੜਾ ਵੰਡ-ਦੀ ਜਾਪਦੀ, ਹਰ ਪਾਸੇ,
ਭਰੀ ਬੁੱਲ੍ਹਾਂ ਦੇ ਵਿੱਚ, ਮੁਸਕਾਨ ਇਹਦੀ।
ਇਹ ਸੱਤਿਆ, 'ਬੇਅੰਤ ਪਾਤਸ਼ਾਹ' ਜੀ ਦੀ ਏ,
ਗੁਨਾਹਗਾਰਾਂ ਦੇ ਗੁਨਾਹ ਵੀ, ਏਥੇ ਮੁੱਕ ਜਾਂਦੇ।
ਰੁੱਖ਼ ਮਸਤੀ 'ਚ, ਆਕੇ ਝੂਮ ਪੈਂਦੇ,
'ਰਤਨ' ਚੱਲ ਦੇ, ਦਰਿਆ ਵੀ ਰੁੱਕ ਜਾਂਦੇ॥

***

## ਰੁਬਾਈ

ਵੇ ਰੱਬਾ, ਏਹ ਤੇਰੀ ਕੁਦਰਤ, ਹਨ ਪਰਬਤ ਕਿਧਰੇ, ਕਿਧਰੇ ਖਾਈ।
ਫੂਕ ਮਾਰ ਦਏਂ, ਪਰਬਤ ਨੂੰ, ਝੱਟ ਬਣਾ ਦੇਵੇਂ, ਤੂੰ ਰਾਈ।
ਬਿਨ ਬੱਦਲਾਂ, ਬਰਸਾਤ ਵਰ੍ਹਾ ਦਏਂ, ਤੇਰੇ ਬਿਨਾਂ ਕੌਣ, ਕਰ ਸਕਦੈ,
'ਰਤਨ' ਗ਼ਰੀਬਾਂ, ਤਾਜ ਬਖ਼ਸ਼ ਦਏਂ, ਕਿਤੇ ਰਾਜੇ ਕੋਲੋਂ, ਭੀਖ਼ ਮੰਗਾਈ॥

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ
# ਬਾਲ-ਅਵਸਥਾ ਦਾ ਇਕ ਚੋਜ

("ਬੇਅੰਤ ਜੀ" ਨੇ ਬਾਲ-ਅਵਸਥਾ ਵਿੱਚ ਕਈ ਚੋਜ ਕੀਤੇ ਹਨ। ਉਨ੍ਹਾਂ ਵਿੱਚੋਂ ਇਕ ਚੋਜ ਸ. ਕਰਮ ਸਿੰਘ, ਪਿੰਡ ਚੱਕ, ਜ਼ਿਲ੍ਹਾ ਸ਼ੇਖੂਪੁਰਾ ਦੇ ਨਾਲ ਹੋਇਆ ਸੀ।)

ਸੀ ਬਾਲ-ਅਵਸਥਾ, 'ਬੇਅੰਤ ਜੀ' ਦੀ, ਉਮਰ ਅੱਠ ਕੁ ਸਾਲ,
ਇੰਜ ਬਾਲ-ਅਵਸਥਾ ਵਿੱਚ, ਵੀ ਉਨ੍ਹਾਂ ਸੀ, ਕੀਤੇ ਚੋਜ ਕਮਾਲ।
ਪਿੰਡ ਚੱਕ ਜ਼ਿਲ੍ਹਾ ਸ਼ੇਖੂਪੁਰਾ, 'ਚ ਰਹਿੰਦਾ ਸੀ, ਗ਼ੈਰ ਨਾਮਧਾਰੀ ਸਿੱਖ ਸਰਦਾਰ,
ਨਾਂ ਸੀ ਉਹਦਾ, ਕਰਮ ਸਿੰਘ ਨਾਲੇ ਉਹਦੇ, ਦੋ ਸਨ ਬਰਖ਼ੁਰਦਾਰ॥

ਸੀ ਕਤਲ ਹੋ ਗਿਆ, ਦੋਹਾਂ ਪੁੱਤਰਾਂ ਤੋਂ, ਜ਼ਮੀਨ ਦੇ ਝਗੜੇ ਕਰਕੇ,
ਤਾਂ ਮੁਕੱਦਮਾ ਚੱਲਿਆ, ਸਨ ਗਵਾਹੀਆਂ ਪੁੱਖ਼ਤਾ, ਅੰਦਰੋਂ ਕਲਪਦਾ ਹਉਕੇ ਭਰਕੇ।
ਸੈਸ਼ਨ ਕੋਰਟ ਜਦ ਫੈਸਲਾ ਦਿੱਤਾ, ਉਹਦਾ ਰੁੱਗ ਅੰਦਰੋਂ, ਗਿਆ ਸੀ ਭਰਿਆ,
ਉਹਦੇ ਦੋਹਾਂ ਪੁੱਤਰਾਂ ਨੂੰ, ਫਾਂਸੀ ਲੱਗਣੀ, ਇਹ ਸੁਣ ਕੇ, ਵਾਧੂ ਡਰਿਆ॥

ਉਹਦੇ ਘਰ 'ਚ ਗ਼ਰੀਬੀ, ਸੀ ਭਾਵੇਂ, ਉਨ੍ਹੇ ਹਾਈ ਕੋਰਟ 'ਚ, ਕੇਸ ਲਗਾਇਆ,
ਪੂਰੀ ਵਾਹ ਵਕੀਲਾਂ ਲਾਈ, ਪਰ ਕਿਸੇ ਕੰਢੇ, ਨਾ ਲੱਗ ਪਾਇਆ।
ਇਸ ਤੋਂ ਬਾਅਦ ਵੀ, ਆਸ ਨਾ ਛੱਡੀ, Supreme Court ਜਾ ਪੁੱਜਾ,
ਕਿਸੇ ਵਕਾਲਤ, ਖ਼ੈਰ ਪਾਈ ਨਾ ਰਿਹਾ ਖ਼ਾਲੀ, ਹੱਥ ਵਿੱਚ ਕੁੱਜਾ॥

ਜ਼ਮੀਨ ਵੀ ਥੋੜ੍ਹੀ, ਪਈ ਵੇਚਣੀ ਸਜ਼ਾ ਫਾਂਸੀ ਦੀ, ਰਹੀ ਬਹਾਲ,
ਕਹਿੰਦੇ ਕਰਮ ਗਤੀ, ਨਹੀ ਟਾਲਿਆਂ ਟੱਲਦੀ, ਹੋਇਆ ਡਾਹਡਾ ਮਾੜਾ ਹਾਲ।
ਕਰਮ ਸਿੰਘ ਦੇ ਮਨ, ਵਿੱਚ ਆਈ ਮੈਂ, ਭੈਣੀ ਸਾਹਿਬ ਜਾਵਾਂ,
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸਮੇਂ ਦੇ ਮਾਲਿਕ, ਜਾਕੇ ਦਰਸ਼ਨ ਪਾਵਾਂ॥

ਮੈਂ ਦਰਸ਼ਨ ਕਰਕੇ, ਅਰਜ਼ ਕਰਾਂ ਨਾਲੇ ਦੁੱਖੜਾ, ਵੀ ਆਖ਼ ਸੁਣਾਵਾਂ,
ਉਹ ਤਾਂ ਘਟ-ਘਟ ਦੀਆਂ, ਜਾਣਦੇ ਕਿਤੇ ਬੇਨਤੀਓਂ, ਨਾ ਰਹਿ ਜਾਵਾਂ।
ਇਹ ਗੱਦੀ ਗੁਰੂ ਨਾਨਕ ਦੀ ਏ, ਹੈ ਸਮੇਂ ਦਾ, ਸਤਿਗੁਰੂ ਉੱਥੇ,
ਸਤਿਗੁਰੂ ਦੇ ਘਰ, ਕੋਈ ਘਾਟ ਨਹੀਂ ਮੈਨੂੰ ਖ਼ੈਰ, ਪੈ ਜਾਣੀ ਇੱਥੇ॥

ਸੋਚਿਆ ਏਦਾਂ ਮਨ ਵਿੱਚ, ਉਨ੍ਹੇ, ਜੇਲ੍ਹ ਵਿੱਚ ਮੁਲਾਕਾਤ, ਵੀ ਕੀਤੀ,
ਤੁਸੀਂ ਕਰੋ ਅਪੀਲ, ਰਹਿਮ ਦੀ ਦੋਵੇਂ ਇਹ ਸਲਾਹ, ਉਹਨੇ ਸੀ ਦਿੱਤੀ।
ਨਾਲੇ ਕਹਿੰਦਾ ਮੈਂ, ਕੂਕਿਆਂ ਦੇ ਗੁਰੂ ਕੋਲ ਸ੍ਰੀ, ਭੈਣੀ ਸਾਹਿਬ ਜਾਣਾ,
ਸਤਿਗੁਰੂ ਦੇ ਘਰ ਨਹੀਂ, ਕੋਈ ਘਾਟਾ ਜਾ ਆਪਣਾ, ਦੁਖ ਸੁਣਾਣਾ॥

ਮੇਰੀ ਝੋਲੀ 'ਚ ਖ਼ੈਰ, ਪੈ ਜਾਣੀ ਅੰਦਰ ਇਹ, ਵਿਸ਼ਵਾਸ਼ ਹੈ ਆਇਆ,
ਸਤਿਗੁਰੂ ਜੀ ਬਹੁਤ ਦਿਆਲ, ਸੁਣੀਦੇ ਕਦੇ ਉਸ, ਖ਼ਾਲੀ ਨਹੀਂ ਪਰਤਾਇਆ।
ਨਾਲੇ ਕਹਿੰਦਾ ਸੁਣ ਲਓ, ਬੱਚਿਓ, ਮੇਰੇ ਦਿਲ ਵਿੱਚ, ਗੱਲ ਜੋ ਆਈ,
ਜੇ ਇਥੋਂ ਵੀ ਖ਼ੈਰ, ਪਈ ਨਾ ਮੈਂ ਘਰ ਵੱਲ, ਨਹੀਂ ਮੁੜਨਾ ਭਾਈ॥

ਕੁਝ ਖਾਕੇ ਮਰ ਜਾਵਾਂਗਾ, ਮੇਰੇ ਜਿਉਣ ਦਾ ਨਾ, ਕੋਈ ਹੱਜ ਏ,
ਜੇ ਤੁਸੀਂ ਦੋਵੇਂ, ਫਾਂਸੀ ਚੜ੍ਹ ਗਏ ਮੈਂ ਜਿਊਣਾ, ਕਿਹੜੇ ਪੱਜ ਏ।
ਸੀ ਜੇਠ ਮਹੀਨਾ ਨਾਲੇ, ਡਾਹਡੀ ਗਰਮੀ ਬੁੱਲ੍ਹ ਵੀ, ਸੁਕਦੇ ਜਾਵਣ,
ਗਰਮੀ ਦੀ ਰੁੱਤੇ ਤੁਰਿਆ, ਕਰਮ ਸਿੰਘ ਪਸੀਨੇ ਵਿੱਚ, ਲਗਾ ਨ੍ਹਾਵਣ॥

ਜਦ ਜਾ ਪੁੱਜਿਆ ਜੂਹ ਭੈਣੀ ਦੀ, ਓਹਨੇ ਕਿਸੇ, ਸਾਧ ਤੋਂ ਪੁੱਛਿਆ,
ਕੀ ਹੋਣਗੇ, ਸਤਿਗੁਰੂ ਪ੍ਰਤਾਪ ਸਿੰਘ ਦੇ ਦਰਸ਼ਨ, ਸੀ ਨਾਲ ਥਕੇਵੇਂ ਬੁੱਝਿਆ।
ਉਹਨੂੰ ਜਦੋਂ ਪਤਾ ਲੱਗਾ, ਸਤਿਗੁਰੂ ਜੀ ਕਰਨ ਗਏ, ਵਿਦੇਸ ਦਾ ਦੌਰਾ,
ਉਨ੍ਹਾਂ ਇਕ ਮਹੀਨੇ, ਬਾਦ ਪਰਤਣਾ ਇਹ ਸੁਣ, ਹੋਇਆ ਭੌਰਾ-ਭੌਰਾ॥

ਕਰਮ ਸਿੰਘ ਨੇ ਇਹ ਸੁਣਕੇ, ਸੋਚਿਆ ਜਦੋਂ ਸਤਿਗੁਰੂ, ਪਰਤ ਕੇ ਆਣਾ,
ਉਨ੍ਹਾਂ ਦੇ ਵਾਪਿਸ, ਔਣੇ ਤੱਕ ਦੋਹਾਂ ਪੁਤਰਾਂ ਨੇ, ਫਾਂਸੀ ਚੜ੍ਹ ਜਾਣਾ।
ਬਹੁਤ ਉਦਾਸ ਤੇ ਨਿਰਾਸ, ਹੋਇਆ ਉਹ ਇਕ ਖੁਲ੍ਹੀ, ਥਾਂ ਬੈਠਾ ਜਾ ਕੇ,
ਰਹਿ ਗਈ ਝੋਲੀ ਖ਼ਾਲੀ, ਮੇਰੀ ਗੱਲ ਕੋਈ ਵੀ ਬਣੀ, ਨਹੀਂ ਆ ਕੇ॥

ਉੱਥੇ ਕੁਝ ਬੱਚੇ, ਖੇਡ ਰਹੇ ਸਨ ਖਿੱਦੋ, ਖੂੰਡੀ ਦੀ ਖੇਡ,
ਉਹ ਸੋਚਾਂ ਦੇ ਵਿੱਚ, ਡੁੱਬਾ ਅੰਦਰੋਂ ਕੋਈ ਹੋਰ ਨਹੀਂ, ਸਤਿਗੁਰੂ ਜੇਡ।
ਸਾਹਿਬਜ਼ਾਦਾ 'ਬੇਅੰਤ ਜੀ', ਵੀ, ਉਨ੍ਹਾਂ ਵਿੱਚ ਹੀ, ਖੇਡ ਰਹੇ ਸਨ,
ਉਹ ਤਾਂ ਕਿਸੇ ਨੂੰ, ਜਾਣਦਾ ਨਹੀਂ ਸੀ ਜਿਹੜੇ, ਬੱਚੇ ਖੇਡਦੇ ਪਏ ਸਨ॥

ਇੰਜ ਆਪਣਾ ਧਿਆਨ, ਵਟਾਣ ਲਈ ਉਹ, ਖੇਡ ਨੂੰ ਵੇਖਣ ਲੱਗਾ,
ਅਚਾਨਕ ਇਕ ਗੇਂਦ, ਸ਼ਾਂ ਸ਼ਾਂ ਕਰਦੀ ਕੋਲੋਂ ਲੰਘੀ, ਜੀਕਣ ਪੂਰੇ ਦਾ ਵੱਗਾ।
ਗੇਂਦ ਲੈਣ "ਬੇਅੰਤ ਜੀ" ਆਏ, ਰੁਕ ਕੇ ਨਜ਼ਰ, ਕਰਮ ਸਿੰਘ ਤੇ ਪਾਈ,
ਕਹਿੰਦੇ ਕਿਉਂ ਢੇਰੀਆਂ ਢਾਈ, ਬੈਠਾ ਸਿੱਖਾ ਕਿਉਂ ਤੂੰ, ਹਿੰਮਤ ਢਾਈ॥

ਜਾਹ ਉੱਠਕੇ ਗੇਂਦ ਲਿਆਦੇ, ਛੇਤੀ ਤੇਰੇ ਦੋਵੇਂ ਪੁੱਤਰ, ਬਰੀ ਹੋ ਜਾਣੇ,
ਕਰਮ ਸਿੰਘ ਗੇਂਦ ਲਿਆਇਆ ਜਾਕੇ, ਨਾਲੇ ਬੁਨਣ ਲੱਗ, ਪਿਆ ਅੰਦਰ ਤਾਣੇ।
ਦਿਲ ਦੀਆਂ ਬੁੱਝੀਆਂ, ਜਿਸ ਬਾਲਕ ਨੇ ਹੈ ਦੂਜਿਆਂ, ਨਾਲੋਂ ਨਿਆਰਾ,
ਰੂਪ ਵੀ ਵੱਖਰਾ, ਇਹਦਾ ਹੱਸਮੁਖ ਚਿਹਰਾ, ਇਹਦਾ ਪਤਾ ਲਵਾਂ ਮੈਂ ਸਾਰਾ॥

ਉੱਠੀ ਜਗਿਆਸਾ ਸ਼ਾਂਤ, ਕਰਨ ਲਈ ਉਹ, ਰਹਿ ਨਾ ਸਕਿਆ ਮੌਨ,
ਉਸ ਇੱਕ ਨੂੰ ਵੱਖਰਿਆਂ, ਕਰ ਪੱਛਿਆ ਦੱਸ ਇਹ, ਬਾਲਕ ਹੈ ਕੌਣ?
ਦੱਸਣ ਵਾਲੇ ਨੇ ਇੰਜ ਦੱਸਿਆ, ਇਹ ਸਤਿਗੁਰੂ ਪ੍ਰਤਾਪ ਸਿੰਘ ਜੀ, ਦੇ ਵੱਡੇ ਸਪੁੱਤਰ,
ਉਹਦੇ ਮਨ ਨੂੰ ਢਾਰਸ, ਬੱਝ ਗਈ ਜਦੋਂ ਸੁਣਿਆ, ਉਸ ਇਹ ਉੱਤਰ॥

ਕਰਮ ਸਿੰਘ ਅਦਰੋਂ, ਪਿਆ ਸੋਚਦੈ ਜਿਸ ਬਾਲਕ, ਨੇ ਦਿਲ ਦੀ ਬੁੱਝੀ,
ਮੇਰੀ ਚਿਤ੍ਵਣ ਨੂੰ ਇਸ, ਬੁੱਝਿਆ ਹੈ ਇਹ ਕੋਈ, ਕਾਮਲ-ਹਸਤੀ ਗੁੱਝੀ।
ਬਚਨ ਸਾਹਿਬਜ਼ਾਦੇ ਹੈ, ਆਪੂੰ ਕੀਤਾ ਮੇਰੇ ਮਨ, ਦੀ ਹਾਲਤ ਜਾਣ,
ਹੁਣ ਮੇਰੇ ਬੱਚੇ ਨਹੀਂ, ਫਾਂਸੀ ਲੱਗਦੇ ਜਿਵੇਂ ਮਿਲੀ, ਨਿਤਾਣਿਆਂ ਤਾਣ॥

ਉਸ ਦੂਰੋਂ ਹੀ ਨਮਸ਼ਕਾਰ ਕੀਤੀ, 'ਬੇਅੰਤ ਜੀ' ਨੂੰ ਸਿੱਧਾ, ਘਰ ਵੱਲ ਆਇਆ,
ਘਰ ਆਕੇ ਘਰਵਾਲੀ ਨੂੰ, ਦੱਸਿਆ ਜਿਵੇਂ 'ਬੇਅੰਤ ਜੀ' ਨੇ, ਚੋਜ ਵਰਤਾਇਆ।
ਇਸ ਤੋਂ ਪਿਛੋਂ ਦੋਨਾਂ, ਬੱਚਿਆਂ ਨਾਲ, ਜੇਲ੍ਹ ਵਿੱਚ, ਮੁਲਾਕਾਤ ਉਸ ਕੀਤੀ,
ਉਹਨੇ ਸਾਰੀ ਵਾਰਤਾ, ਉਵੇਂ ਸੁਣਾਈ ਜਿਵੇਂ ਭੈਣੀ ਸਾਹਿਬ, ਵਿੱਚ ਬੀਤੀ॥

ਨਾਲੇ ਕਹਿੰਦਾ ਹੁਣ ਮੈਨੂੰ, ਦ੍ਰਿੜ ਨਿਸਚਾ ਹੋਇਆ ਤੁਸੀਂ, ਫਾਂਸੀ ਨਹੀਂ ਲੱਗਦੇ,
ਅਗੋਂ ਪੁੱਤਰਾਂ ਨੇ ਆਪਣਾ, ਸੁਪਨਾ ਦੱਸਿਆ ਗੱਲ ਕੀਤੀ, ਉਨ੍ਹਾਂ ਝੱਬਦੇ।
ਬਾਪੂ ਜੀ ਸਾਨੂੰ ਵੀ, ਕਲ੍ਹ ਰਾਤੀਂ ਚਿੱਟੇ ਬਸਤਰਾਂ ਵਿੱਚ ਮਿਲਿਆ ਸੀ ਇਕ ਬੱਚਾ,
ਉਨ੍ਹਾਂ ਕਿਹਾ ਤੁਸੀਂ, ਬਰੀ ਹੋ ਜਾਣੈ, ਬਾਲ-ਅਵਸਥਾ 'ਚ, ਬਚਨ ਉਸ ਕੀਤਾ ਸੱਚਾ॥

ਹੁਣ ਤਾਂ ਸਾਨੂੰ ਵੀ, ਬਰੀ ਹੋ ਜਾਣ ਦੀ, ਪ੍ਰਤੀਤ ਹੋ ਗਈ ਜਾਪੇ,
ਕੁਝ ਦਿਨ ਬਾਅਦ, ਰਹਿਮ ਦੀ ਅਪੀਲ ਵਿੱਚ, ਦੋਵੇਂ ਬਰੀ ਹੋ ਗਏ ਆਪੇ।
'ਬੇਅੰਤ ਜੀ' ਉਹਦੇ, ਅੰਦਰ ਜਾ ਵੱਸੇ, ਜਿਨ੍ਹੇ ਅਪੀਲ ਮਨਜ਼ੂਰ ਸੀ ਕਰਨੀ,
ਕਰ ਦਿਉ ਬਰੀ, ਇਹਨਾਂ ਦੋਹਾਂ ਨੂੰ, ਕਿਤੇ ਇੰਜ ਤੁਹਾਨੂੰ ਪਵੇ ਨਾ ਭਰਨੀ॥

'ਬੇਅੰਤ ਜੀ' ਦੇ, ਏਦਾਂ ਕੀਤੇ ਚੋਜਾਂ ਦਾ, ਕਿਧਰੇ ਵੀ ਅੰਤ ਨਾ ਜਾਪੇ,
ਬਰੀ ਹੋ ਗਏ, ਉਹਦੇ ਪੁੱਤਰ ਦੋਵੇਂ, ਵਿੱਚ ਖੁਸ਼ੀ ਦੇ ਨੱਚਣ ਮਾਪੇ।
ਕਰਮ ਸਿੰਘ ਦੇ, ਪਰਿਵਾਰ ਨੇ ਆਪੂੰ, ਕੋਟਾਨ-ਕੋਟ ਧੰਨਵਾਦ ਸੀ ਕੀਤਾ,
ਉਹ ਨਾਮਧਾਰੀ, ਪਰਿਵਾਰ ਬਣ ਗਿਆ ਪੱਕਾ, ਤਾਂ ਉਨ੍ਹੇ ਸਾਹ ਲੀਤਾ॥

ਗੁਰੂ ਨਾਨਕ ਦੀ, ਗੱਦੀ ਜਿਹੜੀ, ਕਿਤੇ ਐਵੇਂ ਨਹੀਂ ਪਈ ਚੱਲਦੀ,
'ਬੇਅੰਤ' ਰੂਪ ਵਿੱਚ ਸਤਿਗੁਰ-ਦੇ-ਰੂਪ ਵਿੱਚ, ਖ਼ਬਰ ਹੁੰਦੀ ਪਲ-ਪਲ ਦੀ।
ਬਾਲ-ਅਵਸਥਾ ਵਿੱਚ ਵੀ, 'ਬੇਅੰਤ ਜੀ' ਦੇ, ਕੀਤੇ ਚੋਜਾਂ ਦਾ ਨਾ ਕੋਈ ਅੰਤ ਏ,
'ਰਤਨ' "ਬੇਅੰਤ", ਸੱਚਾ ਪਾਤਸ਼ਾਹ, ਬੇਅੰਤ ਏ, ਬੇਅੰਤ ਏ, ਬੇਅੰਤ ਏ, ਬੇਅੰਤ ਏ॥

***

## ਰੁਬਾਈਆਂ

ਰੱਬ ਕਹਾਂ ਜਾਂ, ਗੌਡ ਕਹਾਂ, ਜਾਂ ਕਹਾਂ ਮੈਂ, ਈਸ਼ਵਰ ਅੱਲ੍ਹਾ।
ਡੁੱਬਦੀ ਬੇੜੀ, ਭਗਤਾਂ ਦੀ ਨੂੰ, ਦਵੇਂ ਤਾਰ ਤੂੰ, ਬਣ ਕੇ ਮੱਲ੍ਹਾ।
ਫਲ ਤਾਂ ਲਗਦੈ, ਸ਼ਰਧਾ ਨੂੰ, ਜੇ ਮੈਂ ਮੇਰੀ, ਮੁੱਕ ਜਾਏ,
ਉਹ ਲੱਖਾਂ, ਬਾਹਵਾਂ ਦਾ ਮਾਲਿਕ, ਉਂਜ 'ਰਤਨ' ਕਹਿਣ, ਨੂੰ ਕੱਲ੍ਹਾ॥

❖❖❖

ਸਤਿਗੁਰੂ ਤੈਨੂੰ ਨਾ ਆਖਾਂ, ਕਿਸ ਨੂੰ ਆਖਾਂ, ਦੱਸ ਹੋਰ ਏ ਕਿਹੜਾ।
ਬਿਨਾਂ ਕਿਹਾਂ, ਜੋ ਰਮਜ਼ਾਂ ਜਾਣੇ, ਦੱਸ ਦੇ ਹੋਰ, ਏ ਜਿਹੜਾ।
ਜਿਸ ਹਾਲ 'ਚ, ਮੈਂ ਹਾਂ ਆਇਆ ਏਥੇ, ਇਹ ਤੇਰੀ, ਏ ਕਿਰਪਾ,
'ਰਤਨ' ਨਾਲ ਰਵ੍ਹੇਂ ਜੇ ਏਦਾਂ, ਫਿਰ ਦੂਰ ਨਾ ਨੱਗਰ-ਵਿਹੜਾ॥

## ਚੌਮਿਸਰਾ

ਸਤਿਗੁਰੂ ਦਰ ਤੇਰੇ, ਜੋ ਆਉਂਦਾ, ਉਸ ਦੀ ਆਸ, ਪੁੱਜਦੀ ਏ।
ਵਿੱਚ ਸ਼ਰਧਾ, ਮਸਤਕ ਝੁਕਦੈ ਜਾਂ, ਨਾ ਦੂਜੀ ਗੱਲ, ਸੁੱਝਦੀ ਏ।
ਹੈ ਦਰਸ਼ਨ ਕਰਕੇ, ਮੱਚ ਮਰਦੀ, ਨਾ ਰਹਿੰਦੀ, ਮੁੱਝਦੀ-ਤੁੱਝਦੀ ਏ।
'ਰਤਨ' ਅੰਤਰਯਾਮੀ, ਬੈਠਾ ਸਾਹਮਣੇਂ, ਓਥੇ ਗੱਲ ਦਿਲ ਦੀ, ਬੁੱਝਦੀ ਏ॥

# ਸੇਵਾ ਦੀ ਮੂਰਤ
# ਮਾਤਾ ਚੰਦ ਕੌਰ ਜੀ

ਮਾਤਾ ਚੰਦ ਕੌਰ ਜੀ, ਕਈ ਚਿਰਾਂ ਤੋਂ,
ਕੱਚੇ ਥਾਂ ਨੇ, ਢੁਹਾਈ ਜਾਂਦੇ।
ਹੁਣ ਸਾਧ-ਸੰਗਤ ਦੇ, ਠਹਿਰਨ ਲਈ,
ਸਭ ਪੱਕੇ ਕਮਰੇ, ਬਣਵਾਈ ਜਾਂਦੇ।
ਨਵੇਂ ਕਮਰਿਆਂ ਨਾਲ, ਮਾਈਆਂ-ਭਾਈਆਂ ਲਈ,
ਵਾਸ਼ਰੂਮ ਵੀ ਤਿਆਰ, ਕਰਵਾਈ ਜਾਂਦੇ।
ਪਾਣੀ ਦੀ ਕਿਧਰੇ, ਘਾਟ ਰਵ੍ਹੇ ਨਾ,
ਟੂਟੀਆਂ ਦਾ ਜਾਲ, ਵਿਛਾਈ ਜਾਂਦੇ।
ਦਿੱਲੀ ਕੋਠੀਆਂ ਦਾ, ਪ੍ਰਬੰਧ ਵੇਖਦੇ,
ਨਾਲੇ Maintenance ਦਾ ਧਿਆਨ ਵੀ ਧਰਦੇ।
ਮੇਲਿਆਂ 'ਚ, ਬਿਸਤਰਿਆਂ ਦੀ, ਘਾਟ ਰਵ੍ਹੇ ਨਾ,
ਸੋ ਵੇਲੇ ਸਿਰ, Store ਵੀ ਕਰਦੇ॥

ਕਈ ਦਹਾਕਿਆਂ ਤੋਂ, ਤੁਸੀਂ ਜਾਣਦੇ,
ਕਿਵੇਂ ਲੰਗਰ ਦਾ, ਪ੍ਰਬੰਧ ਉਹ ਕਰਦੇ।
ਸੇਵਾ ਦੀ ਲਾਗ, ਅਜੇਹੀ ਲੱਗੀ,
ਹੱਥੀਂ ਆਪਣੇ ਰੱਜਵੀਂ, ਸੇਵ ਉਹ ਕਰਦੇ।
Future Planning, ਨਾਲ ਕੰਮ ਕਰਦੇ,
ਹਰ ਪਾਸੇ ਦਾ, ਧਿਆਨ ਉਹ ਕਰਦੇ।
ਅੱਗੋਂ ਕਿਹੜੀ, ਫ਼ਸਲ ਬੀਜਣੀ,
ਇਸ ਪਾਸੇ ਵੀ ਆਪਣੀ, ਨਿਗਾਹ ਉਹ ਕਰਦੇ।
ਹੋਲਾ-ਮਹੱਲਾ, ਅੱਸੂ ਦਾ ਮੇਲਾ ਨਾਲੇ,
ਹੋਰ ਵੀ ਸਭ, ਮੇਲੇ ਭੁਗਤਾਂਦੇ।
ਦੁੱਧ ਆਪਣੀ, ਗਊਸ਼ਾਲਾ ਦਾ ਜੋ,
ਉਹ ਲੋੜਵੰਦਾ ਨੂੰ, ਖੁੱਲ੍ਹੇ-ਦਿਲ ਵਰਤਾਂਦੇ॥

ਇਹਨਾਂ ਸਾਰਿਆਂ ਤੋਂ, ਵੀ ਜ਼ਰੂਰੀ ਸੇਵਾ,
ਉਨ੍ਹਾਂ ਆਪਣੇ ਹੱਥੀਂ, ਰੱਜ ਕੇ ਨਿਭਾਈ।
ਆਪਣੇ ਭਰਤਾਰ ਸਤਿਗੁਰੂ ਜੀ, ਦੀ ਸੇਵਾ 'ਚ,
ਉਨ੍ਹਾਂ ਵੱਲੋਂ ਕਦੇ, ਕਮੀ ਨਾ ਆਈ।

ਚੌਪਈ ਅਤੇ ਚੰਡੀ-ਦੀ-ਵਾਰ, ਦੇ ਪਾਠਾਂ ਦੀ,
ਲੜੀ ਬਖ਼ਸ਼ਿਸ਼ਾਂ ਨਾਲ, ਸੰਪੂਰਨ ਕਰਵਾਈ।
"ਬੇਅੰਤ ਪਾਤਸ਼ਾਹ ਜੀ" ਦੀ, ਦੇਹ ਅਰੋਗਤਾ ਲਈ,
ਅਖੰਡ-ਪਾਠਾਂ ਦੀ ਲੜੀ, ਸ਼ੁਰੂ ਕਰਵਾਈ।
ਜਦੋਂ ਸਤਿਗੁਰੂ ਜੀ, ਦੌਰਿਆਂ ਤੇ ਨਾ ਜਾਂਦੇ,
ਏਥੇ ਅਤੇ ਬਾਹਰ ਵੀ, ਉਨ੍ਹਾਂ ਦੌਰੇ ਕੀਤੇ।
ਪੰਜਾਬ, ਹਿਮਾਚਲ, ਘਰ ਦੀ ਗੱਲ ਸੀ,
THAILAND ਵੀ, ਉਨ੍ਹਾਂ ਦੌਰੇ ਕੀਤੇ॥

ਜਦੋਂ "ਬੇਅੰਤ ਪਾਤਸ਼ਾਹ ਜੀ", ਹਸਪਤਾਲ 'ਚ ਸਨ,
ਉਹ ਹਰ ਵੇਲੇ ਹੀ, ਕੋਲ ਸੀ ਬਹਿੰਦੇ।
ਜਿਹੜੀ ਵੀ ਉਨ੍ਹਾਂ, ਦੇ ਵੱਸ ਹੁੰਦੀ,
ਉਹ ਸੇਵਾ ਝੱਟ ਕਰਦੇ ਹੀ ਰਹਿੰਦੇ।
ਜਦੋਂ ਸਤਿਗੁਰਾਂ, ਦੇਹ ਦਾ ਓਹਲਾ ਕੀਤਾ,
ਸੱਭੇ ਮੰਨੋ ਭਾਣਾ, ਆਪੂੰ ਇੰਜ ਕਹਿੰਦੇ।
ਸਿਰ ਤੇ ਸਾਈਂ ਦਾ, ਰਿਹਾ ਨਾ ਸਾਇਆ,
ਇਹ ਵੱਡਾ ਦੁੱਖ, ਹਨ ਆਪੇ ਸਹਿੰਦੇ।
ਗੁਰੂ-ਗੱਦੀ ਕਦੇ ਨਾ, ਰਹਿੰਦੀ ਖ਼ਾਲੀ,
ਪੁੱਤਰ ਜਾਣ ਸ੍ਰੀ ਉਦੇ ਸਿੰਘ ਨੂੰ, ਗੱਦੀ ਬਿਠਾਇਆ।
ਪਾਠਾਂ ਦੇ ਭੋਗ ਤੇ, ਸ਼ਰਧਾਂਜਲੀਆਂ ਪਿੱਛੋਂ,
ਦਸਤਾਰ-ਬੰਦੀ ਰਸਮ ਨੂੰ, ਸਿਰੇ ਚੜ੍ਹਾਇਆ॥

ਸ੍ਰੀ ਸਤਿਗੁਰੂ ਉਦੇ ਸਿੰਘ ਜੀ, ਮਾਤਾ ਚੰਦ ਕੌਰ ਨਾਲ,
ਪੰਜਾਬ 'ਚ, ਦੌਰੇ ਸ਼ੁਰੂ ਕਰਾਏ।
ਸੰਗਤਾਂ ਵਿੱਚ ਏਡਾ ਚਾਅ ਵੇਖਕੇ,
ਕਈ ਸ਼ਹਿਰਾਂ ਤੇ ਪਿੰਡਾਂ 'ਚ, ਉਨ੍ਹਾਂ ਚਰਨ ਵੀ ਪਾਏ।
ਸਤਿਗੁਰੂ ਜੀ ਨੇ, ਵਿੱਚੋਂ ਸਮਾਂ ਕੱਢਿਆ,
Dubai, Thailand ਤੇ UK ਵੀ, ਦਰਸ਼ਨ ਦੇ ਆਏ।
ਮਾਤਾ ਜੀ ਅਤੇ ਗੁਰੂ ਪਰਿਵਾਰ ਦੇ ਨਾਲ,
ਜਾਕੇ ਆਪੇ, ਠੰਡ ਦਿੱਤੀ ਵਰਤਾਏ।
ਸੇਵਾ ਦੀ ਉਹ, ਅਜਿਹੀ ਮੂਰਤ,
ਹੈ ਸ਼ਾਂਤ ਸੁਭਾਅ, ਤੇ ਬੋਲ ਵੀ ਮਿੱਠਾ।
'ਰਤਨ' ਹੈ ਨਾਮ-ਖ਼ੁਮਾਰੀ, ਚਿਹਰੇ ਉਤੇ,
ਓਹਨੂੰ ਖੁਲ੍ਹੇ-ਦਿਲ, ਪਿਆਰ ਵੰਡਦਿਆਂ ਡਿੱਠਾ॥

## ਦਸਤਾਰ-ਬੰਦੀ
## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ

25 ਭਾਦਰੋਂ 2016, ਸੰਮਤ ਦਾ ਦਿਨ,
10 ਸਤੰਬਰ ਈਸਵੀ, ਸਨ 1959 ਕਹਿੰਦੇ।
ਸਾਧ-ਸੰਗਤ ਨੇ, ਰਲਮਿਲ ਕੇ ਕੀਤੇ,
939 ਸਧਾਰਨ ਅਤੇ, ਦਸਮ ਦੇ ਪਾਠ ਕਹਿੰਦੇ।
ਨੂਰੀ ਚਿਹਰਾ, ਲਸ਼-ਲਸ਼ ਪਿਆ ਕਰਦਾ,
ਝੱਲਿਆ ਜਾਂਦਾ ਨਾ, ਉਹੋ ਠਾਠ ਕਹਿੰਦੇ।
ਕਈ ਪਤਵੰਤੇ ਵੀ, ਬੈਠੇ ਕੋਲ ਆਕੇ,
ਸੋਹਣਾ ਜਾਪਦਾ ਸੀ, ਠਾਠ-ਬਾਠ ਕਹਿੰਦੇ।
ਇਸ ਸਮੇਂ ਨੂੰ, ਕਿਵੇਂ ਸੰਭਾਲੀਏ ਹੁਣ,
ਸਿਆਣੇ ਰਲ ਕੇ, ਗੱਲ ਬਨਾਂਵਦੇ ਨੇ।
ਏਸ ਵੇਲੇ ਅਸਾਂ, ਕਿਹਨੂੰ ਅੱਗੇ ਕਰਣੈ,
ਸਾਰੇ ਮਿਲਕੇ, ਮਤਾ ਪਕਾਂਵਦੇ ਨੇ॥

ਵੱਡ-ਪ੍ਰਤਾਪੀ ਦੇ ਗੜੱਵਈਏ, ਵਜ਼ੀਰ ਸਿੰਘ ਨੇ,
ਸਾਰੇ ਪੰਥ ਵੱਲੋਂ, ਭੇਟਾ ਕੀਤੀ ਦਸਤਾਰ।
ਲਿਸ਼ਕਾਂ ਮਾਰਦੇ, ਉੱਤਮ ਥਾਲ ਵਿੱਚ ਰੱਖ,
ਗੁਰੂ ਰੀਤੀ ਨਾਲ, ਪੇਸ਼ ਕੀਤੀ ਦਸਤਾਰ।
ਸਵਾ ਲੱਖ ਦੀ, ਹਾਜ਼ਰੀ ਓਸ ਵੇਲੇ,
ਭੈਣੀ ਸਾਹਿਬ 'ਚ, ਪੇਸ਼ ਜਾਂ ਕੀਤੀ ਦਸਤਾਰ।
ਮੇਵੇ ਬਦਾਮਾਂ ਦੀ ਝੋਲੀ, ਭਰੀ ਰਤਨ ਸਿੰਘ ਨੇ,
ਵਿੱਚ ਜੈਕਾਰਿਆਂ ਪੇਸ਼ ਸੀ, ਕੀਤੀ ਦਸਤਾਰ।
ਵੱਡ-ਪ੍ਰਤਾਪੀ ਦੇ ਵਾਂਗ, ਹੈ ਪ੍ਰਤਾਪ ਇਹਦਾ,
ਚੱਕਰਵਰਤੀ ਜੀ, ਆਖ਼ ਸੁਣਾ ਦਿੱਤਾ।
ਕਰ ਕਮਲਾਂ 'ਚ ਲੈ, ਸੀਸ ਤੇ ਰੱਖੀ ਦਸਤਾਰ,
ਪ੍ਰਸ਼ਾਦ ਪ੍ਰੀਤਮ ਸਿੰਘ, ਹੋਰਾਂ ਵਰਤਾ ਦਿੱਤਾ॥

ਜ਼ਿੰਮੇਂਵਾਰੀਆਂ ਦੀ, ਪੰਡ ਦੇ ਨਾਲ ਲੱਦੀ,
ਜਿਹੜੀ ਜਾਪਦੀ ਏ, ਨਿਰੀ ਦਸਤਾਰ ਸਾਨੂੰ।
ਇਹਨੂੰ ਸਜਾ ਕੇ, ਸਤਿਗੁਰਾਂ ਸੀਸ ਆਪਣੇ,
ਵੱਡ-ਪ੍ਰਤਾਪੀ ਵਾਂਗ, ਕੀਤਾ ਪਿਆਰ ਸਾਨੂੰ।
ਤੁਸੀਂ ਆਪ ਤੱਕੋ, ਇਸ ਰੂਪ ਦੇ ਵਿੱਚ
ਮਿਲ ਗਿਆ ਏ, ਨਵਾਂ ਗ਼ਮਖ਼ਾਰ ਸਾਨੂੰ।
ਇਹਨੇ ਪੰਥ ਦੀ, ਵਾਗ ਸੰਭਾਲੀ ਏਦਾਂ,
ਅੱਸੀਂ ਡਿੱਗੇ ਤਾਂ, ਲਿਆ ਖਲ੍ਹਾਰ ਸਾਨੂੰ।
ਇਹ ਦਸਤਾਰ ਜੋ, ਖੱਦਰ ਦੇ ਕਪੜੇ ਦੀ,
ਸਾਨੂੰ ਨਿਰੀ ਦਸਤਾਰ ਹੀ, ਜਾਪਦੀ ਏ।
ਯੋਗ ਪਾਤਰ ਦੇ, ਸੀਸ ਤੇ ਸੱਜ ਸੋਹਣੀ,
ਸੂਬੇ ਨਵੇਂ ਤੋਂ, ਨਵੇਂ ਪਈ ਥਾਪਦੀ ਏ॥

ਇਸ 'ਬੇਅੰਤ' ਨੇ, ਚੋਜ ਬੇਅੰਤ ਕੀਤੇ,
ਉਨ੍ਹਾਂ ਤਾਈਂ ਗਿਨਾਇਆ, ਨਹੀਂ ਜਾ ਸਕਦਾ।
ਅੱਜ ਸਾਗਰ, ਨਾਪਿਆ ਜਾ ਸਕਦੈ,
ਇਹਦੀ ਥਾਹ ਨੂੰ, ਪਾਇਆ ਨਹੀਂ ਜਾ ਸਕਦਾ।
ਭੈਣੀ ਸਾਹਿਬ ਦਾ, ਨਕਸ਼ਾ ਬਦਲਦਾ ਪਿਆ,
ਰਾਮ-ਸਰੋਵਰ ਭੁਲਾਇਆ, ਨਹੀਂ ਜਾ ਸਕਦਾ।
ਬਿਨਾਂ ਥੰਮ੍ਹਾਂ ਦੇ, ਜੋ ਭੈਣੀ 'ਚ ਹਾਲ ਬਣਿਐ,
ਕਿਸੇ ਨਾਲ ਮਿਲਾਇਆ, ਨਹੀਂ ਜਾ ਸਕਦਾ।
ਪ੍ਰਤਾਪ ਅਕੈਡਮੀ ਤੇ, ਸ਼ਹੀਦ ਬਿਸ਼ਨ ਸਿੰਘ ਸਕੂਲ,
ਨੀਂਹ ਬੱਚਿਆਂ ਦੀ, ਪੱਕੀ ਕਰੀ ਜਾਂਦੇ।
ਭੱਠੀ ਵਿੱਚ ਤੱਪਕੇ, ਸੋਨਾ ਨਿਕਲਦਾ ਜਿਉਂ,
ਨਾਲ ਧਾਰਮਿਕ ਗੁਣ, 'ਰਤਨ' ਭਰੀ ਜਾਂਦੇ॥

***

## ਰੁਬਾਈ

ਗੁਰੂ ਤਾਂ ਆਖ਼ਿਰ, ਗੁਰੂ ਹੀ ਹੁੰਦੈ, ਜੀਵਨ ਵਿੱਚ ਪ੍ਰਕਾਸ਼, ਜੋ ਵੰਡਦਾ।
ਉਹ ਮਨ ਤੋਂ, ਮੈਲ ਨੂੰ ਲਾਹੀ ਜਾਂਦਾ, ਨਾਲੇ ਨ੍ਹੇਰੇ, ਤਾਈਂ ਛੰਡਦਾ।
ਨਾਮ ਦੀ, ਗੁੜ੍ਹਤੀ ਦੇਈ ਜਾਂਦਾ, ਨਾਲ ਪ੍ਰਭੂ ਦੇ, ਸਭ, ਨੂੰ ਗੰਢਦਾ,
'ਰਤਨ' ਭੇਤ, ਨਾ ਕੋਈ ਰੱਖਦਾ, ਸੱਚ ਦਾ ਬੇਲੀ, ਝੂਠ ਨੂੰ ਭੰਡਦਾ॥

# ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਅਤੇ ਉਨ੍ਹਾਂ ਦੇ ਸਾਲਾਨਾ ਸੰਮੇਲਨ

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਹੋਂਦ ਵਿੱਚ ਆਏ ਹਨ)

ਨਾਮਧਾਰੀ ਇਹ, ਵਿਦਿਅਕ ਜੱਥਾ, ਸਤਿਗੁਰੂ ਜੀ ਨੇ ਸੀ, ਆਪ੍ਹੂੰ ਚਾਹਿਆ
ਨੌਜਵਾਨ ਨਿਰ੍ਹੇ, ਨਹੀਂ ਇਸ ਵਿੱਚ, ਵੱਡਿਆਂ ਨੂੰ ਵੀ, ਨਾਲ ਲਗਾਇਆ
ਹੰਸਪਾਲ ਜੀ, ਮੋਢੀ ਇਸ ਦੇ ਨਾਲੇ, ਠਾਕੁਰ ਉਦੇ ਸਿੰਘ ਨੇ ਵੀ, ਹਿੱਸਾ ਪਾਇਆ
ਰਹਿਣੀ, ਬਹਿਣੀ ਤੇ ਮਰਿਯਾਦਾ ਦਾ, ਮਾਸਟਰ ਜੀ ਨੇ, ਸਬਕ ਸਿਖਾਇਆ।

ਕਿਤੇ ਨੌਜਵਾਨ, ਬੱਚੀਆਂ ਨਹੀਂ ਪਿੱਛੇ, ਵਾਹਵਾ ਉਨ੍ਹਾਂ ਵੀ ,ਸਾਥ ਨਿਭਾਇਆ
ਧਰਮ ਸਮਾਜ ਦੇ ਕੰਮਾਂ ਵਿੱਚ, ਵਧ-ਚੜ੍ਹ ਉਨ੍ਹਾਂ, ਹਿੱਸਾ ਪਾਇਆ
ਮਾਤਾ ਜੀ ਨੇ, ਗੁੜ੍ਹਤੀ ਦਿੱਤੀ, ਬੀਬਾ-ਜੀ ਨੇ, ਲਾਡ ਲਡਾਇਆ
ਇਹ ਨਹੀਂ, ਕਿਸੇ ਤੋਂ ਰਹੀਆਂ ਪਿੱਛੇ, ਅੱਗੇ ਵਧ ਕੇ, ਨਾਮ ਕਮਾਇਆ।

ਅੱਜ ਵਿਦਿਅਕ ਜੱਥੇ, ਇਸ ਕਾਬਲ ਹਨ, ਆਪੇ ਇਹ, ਦੀਵਾਨ ਸਜਾਂਦੇ
ਪੁਰਾਣੇ ਜੱਥੇਦਾਰਾਂ, ਦੀਆਂ ਤਰਜ਼ਾਂ ਤੇ, ਆਪ੍ਹੂੰ ਸਾਰੇ ਹੀ, ਸਾਜ ਵਜਾਂਦੇ
ਸੰਮੇਲਨਾਂ ਵਿੱਚ, ਵੀ ਹਿੱਸਾ ਲੈਂਦੇ, ਨਾਲੇ ਉਹ ਕਈ, ਗੁਰਪੁਰਬ ਮਨਾਂਦੇ
ਕਿਸੇ ਦੇ ਕਹਿਣ, ਤੇ ਲੋੜ ਪੈਣ ਤੇ, ਧਰਮਸ਼ਾਲਾ ਵਿੱਚ, ਵਾਰਾ ਲਾਂਦੇ।

ਹੋਲਾ-ਮਹੱਲਾ, ਜਹੇ ਪ੍ਰੋਗਰਾਮਾਂ ਵਿੱਚ, ਡਟ ਕੇ ਯੋਗਦਾਨ, ਇਹ ਪਾਂਦੇ
ਸਕੂਟਰਾਂ ਕਾਰਾਂ, ਤੇ ਜੋੜਿਆਂ ਦੇ ਲਈ, ਟਿਕਟਾਂ ਦਾ, ਪ੍ਰਬੰਧ ਕਰਾਂਦੇ
ਵਿੱਚ ਲੰਗਰ, ਸੋਧੀ ਸੇਵਾ ਕਰਦੇ, ਤੇ ਬਾਕੀ ਲੰਗਰ, ਪਏ ਵਰਤਾਂਦੇ
ਪੁੱਛਗਿੱਛ ਵਾਲਾ, ਦਫ਼ਤਰ ਖੋਹਲਕੇ, ਹਰ ਇਕ ਤਾਈਂ ਇਹ, ਰਾਹ ਵਿਖਾਂਦੇ।

ਆਪ੍ਹੂੰ ਸਤਿਗੁਰੂ ਜੀ, ਦੀਆਂ ਖੁਸ਼ੀਆਂ ਮਾਣਦੇ, ਜਾ ਦੀਵਾਨ 'ਚ, ਹਾਜ਼ਰੀ ਭਰਦੇ
ਪੜ੍ਹੇ ਲਿਖੇ ਤੇ, ਸੁਲਝੇ ਆਪ੍ਹੂੰ, ਸੂਬਿਆਂ ਦਾ ਆਦਰ, ਮਾਣ ਵੀ ਕਰਦੇ
ਕਈ ਪਾਠੀ ਤੇ, ਕਈ ਸੋਧੀ ਆਪ੍ਹੂੰ, ਉਸਤਾਦਾਂ ਦੀਆਂ, ਗੱਲਾਂ ਜਰਦੇ
ਹੈ ਨਾਮਧਾਰੀ, ਪਹਿਰਾਵਾ ਸਭਦਾ, ਵਿੱਚੋਂ ਹੈਣ ਕਈ, ਪੁੱਜਦੇ-ਸਰਦੇ

ਸੂਝਵਾਨ ਇਹ, ਬਹੁਤ ਸਿਆਣੇ, ਹਨ ਕਈ ਤਰ੍ਹਾਂ ਦੇ, ਕੰਮ ਚਲਾਂਦੇ।
ਕਈ ਰਾਗ-ਵਿਦਿਆ ਦੇ ਮਾਹਿਰ, ਕਈ ਖੇਡਾਂ ਵਿੱਚ, ਹਿੱਸਾ ਪਾਂਦੇ।
ਧਰਮ-ਫ਼ਿਲਾਸਫ਼ੀ, ਕਰਕੇ ਕਈ, ਕਈ ਵਿੱਚੋਂ ਹੀ ਲੈਕਚਰਾਰ, ਬਣ ਜਾਂਦੇ।
ਹਾਕੀ ਟੀਮ ਨੇ, ਨਾਮ ਕਮਾਇਆ, ਬਹੁਤੇ ਮੈਚ ਜਿੱਤ, ਕੇ ਆਂਦੇ॥

ਸਤਿਗੁਰੂ ਜੀ, ਦੀ ਵਾਧੂ ਬਖ਼ਸ਼ਿਸ਼, ਦੇਸ-ਵਿਦੇਸ ਜੱਥਿਆਂ, ਤੇ ਰਹਿੰਦੀ।
ਮਾਲੀ ਤੋਂ, ਨਾਂ ਛੁਪੇ ਬਗ਼ੀਚਾ, ਨਿਗਾਹ ਉਹਦੀ ਹਰ, ਪਾਸੇ ਪੈਂਦੀ।
ਤੱਕ ਇਹਨਾਂ, ਮੁਸਕਾਂਦੇ ਸਤਿਗੁਰੂ ਜੀ, ਸਾਰੀ ਸੰਗਤ ਇਹ, ਗੱਲ ਕਹਿੰਦੀ।
ਗੋਡੀ ਕਰਦੇ, ਆਪ 'ਰਤਨ' ਝੱਟ, ਵੇਖ ਲੈਣ ਕਿਤੇ, ਹਿੰਮਤ ਢਹਿੰਦੀ॥

## ਸ੍ਰੀ ਸਤਿਗੁਰੂ ਉਦੇ ਸਿੰਘ ਜੀ ਵੀ ਇਹਨਾਂ ਦੀ ਸੰਭਾਲ ਕਰ ਰਹੇ ਹਨ

ਵਿਦਿਅਕ ਜੱਥਿਆਂ ਤੋਂ, ਗੁਰੂ ਜਗਜੀਤ ਸੀ ਕੀਤੀ ਸ਼ੁਰੂਆਤ, ਪਹਿਲਾਂ।
ਤੁਸੀਂ ਵੀ ਅੱਜ, ਉਹਨਾਂ ਹੀ ਲੀਹਾਂ, ਤਾਈਂ ਪਏ ਪਾਲਦੇ।
ਕਾਫੀ ਚਿਰਾਂ ਤੋਂ, Actively ਗਤੀਵਿਧੀਆਂ ਨਹੀਂ, ਚਲਦੀਆਂ ਸੀ।
ਤੁਸੀਂ ਸਿਆਣੇ, ਤੇ Serious ਚਿਹਰੇ ਇਹਨਾਂ, ਵਿੱਚੋਂ ਭਾਲਦੇ।
ਉਨ੍ਹਾਂ ਇਸ ਪਨੀਰੀ, ਨੂੰ ਆਪ ਹੱਥੀਂ, ਬੀਜਿਆ ਸੀ।
ਨਵੇਂ ਸਿਰਿਓਂ, ਗੋਡ ਹੱਥੀਂ ਤੁਸੀਂ ਘਾਲਣਾ ਪਏ ਘਾਲਦੇ।
ਵਿਦਿਅਕ ਜੱਥਿਆਂ ਨੂੰ, ਗੁਰੂ ਜਗਜੀਤ ਜਿਵੇਂ ਸੰਭਾਲਿਆ ਸੀ।
ਠੀਕ ਉਸੇ ਤਰ੍ਹਾਂ, 'ਰਤਨ' ਅੱਜ ਤੁਸੀਂ, ਪਏ ਸੰਭਾਲਦੇ॥

***

## ਫਾਇਦਾ ਕੀ-ਚਾਰ ਲਾਈਨਾ

ਜੇ ਅਮਲ ਰਤਾ ਵੀ ਕੀਤਾ ਨਾ, ਫਿਰ ਵੇਦ ਪੜ੍ਹਨ ਦਾ ਫਾਇਦਾ ਕੀ।
ਜੇ ਤੂੰ ਅੰਦਰ ਝਾਤੀ ਮਾਰੀ ਨਾ, ਤੈਨੂੰ ਦੀਦਾਰ ਕਰਨ ਦਾ ਫਾਇਦਾ ਕੀ।
ਜੇ ਦੁਖੀ ਦਾ ਸਾਥੀ ਬਣਿਆ ਨਾ, ਗੰਗਾ ਤੇ ਨਹਾਉਣ ਦਾ ਫਾਇਦਾ ਕੀ।
ਜੇ ਮਾਂ-ਬਾਪ ਦੀ ਸੇਵਾ ਨਹੀਂ ਕੀਤੀ, ਸਰਵਣ ਸਦਵਾਉਣ ਦਾ ਫਾਇਦਾ ਕੀ।
ਜੇ ਲੱਗੀਆਂ ਨੂੰ ਤੋੜ ਨਿਭਾਇਆ ਨਾ, ਫਿਰ ਸਿੱਖ ਅਖਵਾਉਣ ਦਾ ਫਾਇਦਾ ਕੀ।
'ਰਤਨ' ਦਿਲ ਬਦੀਆਂ ਤੋਂ ਨਹੀਂ ਹਟਦਾ, ਮੱਥਿਆਂ ਨੂੰ ਘਸਾਉਣ ਦਾ ਫਾਇਦਾ ਕੀ॥

"ਬੇਅੰਤ ਜੀ" ਦਾ ਇਕ ਚੋਜ

# ਸੇਠ ਤਰਲੋਕ ਸਿੰਘ ਚਾਵਲਾ ਤੇ ਸਿਠਾਣੀ ਮਹਿੰਦਰ ਕੌਰ ਨਾਲ

ਆਪਣੇ ਸਤਿਗੁਰੂ ਜੀ ਦਾ ਕਮਰਾ, ਸੀ ਆਪਣੇ ਹੱਥੀਂ ਆਪ ਸਜਾਂਦੀ।
ਉਨ੍ਹਾਂ ਦੇ ਹਰ ਬਚਨ ਤਾਈਂ, ਹੁਕਮ ਮੰਨ ਕੇ ਸਿਰੇ ਚੜ੍ਹਾਂਦੀ।
ਸਿੱਖ ਸਾਧ ਜਿਹੜਾ ਵੀ ਆਇਆ, ਲੰਗਰ ਦੇ ਨਾਲ ਆਪ ਰਜਾਂਦੀ।
ਉਹ ਸੋਧੀਆਂ ਨੂੰ ਸਰਦਾਈਆਂ ਜਾਣੋ, ਹੱਥੀਂ ਘੋਟਕੇ ਆਪ ਛਕਾਂਦੀ॥

ਵੱਡਿਆਂ ਹੁੰਦਿਆਂ ਨੀਵਾਂ ਬਣਨਾ, ਕੀ ਏਦਾਂ ਹਰ ਕੋਈ ਕਰ ਸਕਦੈ।
ਆਪੂੰ ਤਾਕਤਵਰ ਹੁੰਦਿਆਂ ਵੀ, ਇੰਜ ਮਾੜੇ ਤੋਂ ਆਪੇ ਹਰ ਸਕਦੈ।
ਹੋਏ ਸਮਰੱਥ ਅਕੱਥ ਆਪੂੰ, ਫਿਰ ਵੀ ਗੱਲ ਉਹੀਓ ਜਰ ਸਕਦੈ।
ਸੇਵਾ ਧਰਮ ਜਿਨ੍ਹਾਂ ਅਪਨਾਇਆ, ਸਾਧ ਸੰਗਤ ਲਈ ਉਹ ਮਰ ਸਕਦੈ॥

ਗਊ-ਰੱਖਿਆ ਅੰਦੋਲਨ 1966 'ਚ, ਸਤਿਗੁਰੂ ਜੀ ਤੇ ਮਹਾਰਾਜ ਜੀ ਦੋਨੋਂ ਹੀ ਪੁੱਜੇ।
ਮਹਾਰਾਜ ਜੀ ਹੋਏ ਜਲੂਸ 'ਚ ਸ਼ਾਮਲ, ਸਭ ਧਰਮ ਇਕੱਠੇ ਹੋ ਕੇ ਰੁੱਝੇ।
ਜਦ ਜਲੂਸ ਵਿਚ ਹੋਈ ਸ਼ਰਾਰਤ, ਕਈਆਂ ਦੇ ਮਨ ਅੰਦਰੋਂ ਬੁੱਝੇ।
ਅੱਥਰੂ ਗੈਸ ਤੇ ਲਾਠੀ ਚਾਰਜ, ਨਾਲ ਕਈਆਂ ਦੇ ਪਾਸੇ ਸੁੱਜੇ॥

ਮਹਾਰਾਜ ਜੀ ਸਟੇਜ ਉੱਤੇ ਬੈਠੇ ਸਨ, ਜਦੋਂ ਸੀ ਉੱਥੇ ਗੋਲੀ ਚੱਲੀ।
ਸਟੇਜ 'ਤੋਂ ਇਹਨਾਂ ਨੂੰ ਝੱਟ ਲਾਹ ਲੀਤਾ, ਵੱਖਰੇ ਪਾਸੇ ਦੀ ਰਾਹ ਮੱਲੀ।
ਜਾਂ ਅੱਥਰੂ ਗੈਸ ਤੇ ਲਾਠੀਆਂ ਚੱਲੀਆਂ, ਝੱਟ ਮੱਚੀ ਉੱਥੇ ਤਰਥੱਲੀ।
ਨਾਮਧਾਰੀ ਜਾਨੋ ਸਭ ਬਚ ਗਏ, ਸਤਿਗੁਰੂ ਰਹਿਮਤ ਮੌਤ ਸੀ ਟੱਲੀ॥

ਨਾਮਧਾਰੀ ਜਿਨ੍ਹੇ ਹੋਏ ਫੱਟੜ, ਉਹ ਪੂਸਾ ਰੋਡ ਕੋਠੀ ਲੈ ਆਂਦੇ।
ਕਿਵੇਂ ਆਪ ਸਿਠਾਣੀ ਸੇਵਾ ਕਰਦੀ, ਸੇਠ ਹੋਰੀਂ ਵਿੰਹਦੇ ਰਹਿ ਜਾਂਦੇ।
ਰਾਤ ਦੇਰ ਤਕ ਦੇਣ ਦਵਾਈਆਂ, ਨਾਲ ਫੱਟਾਂ ਤੇ ਮਲਹਮ ਲਾਂਦੇ।
ਹਰੇਕ ਦਾ ਦੁੱਖ ਸੁੱਖ ਵੀ ਪੁਛਦੇ, ਨਾਲੇ ਸਭਨਾਂ ਦੁੱਧ ਛਕਾਂਦੇ॥

ਪੁੱਤਰ ਮੇਰੇ ਵੀ ਸਨ ਵਿੱਚੇ, ਸ਼ੁਕਰ ਕਰੋ ਸਾਬਤ ਮੁੜ ਆਏ।
ਜੇ ਕਿਧਰੇ ਹੋ ਜਾਂਦੇ ਫੱਟੜ ਕਿੰਜ, ਮਾਪਿਆਂ ਤਾਈਂ ਨੀਂਦ ਆ ਜਾਏ।
ਇਹ ਫੱਟਣ ਕੋਈ ਵਖਰੇ ਨਹੀਂ, ਵੇਖ ਜਿਨ੍ਹਾਂ ਦਿਲ ਨਾ ਭਰ ਆਏ।
ਮੈਨੂੰ ਆਪਣੇ ਬੱਚਿਆਂ ਵਾਂਗੂੰ ਜਾਪਣ, ਤਾਹੀਓਂ ਅੰਦਰ ਖੁਸਦਾ ਜਾਏ॥

ਚੋਜੀ ਸਤਿਗੁਰੂ ਬਖ਼ਸ਼ਿਸ਼ ਕਰਕੇ, ਇਹ ਸੇਵਾ ਇਹਨਾਂ ਤੋਂ ਲੀਤੀ।
ਝੱਟ ਐਸਾ ਸੇਵਾ ਭਾਵ ਜਗਾਇਆ ਏਥੇ, ਉਨ੍ਹਾਂ ਝੱਟ ਹਾਮੀ ਭਰ ਲੀਤੀ।
ਆਪਣੇ ਬੱਚਿਆਂ ਨਾਲ ਉਹਨੇ, ਇੰਜ ਫੱਟੜਾਂ ਦੀ ਸੇਵਾ ਵੀ ਕੀਤੀ।
ਹੱਥੀਂ ਸੇਵਾ ਕੀਤੀ ਖੁਸ਼ੀ ਨਾਲ, ਖੁਸ਼ੀ ਵੀ ਸਤਿਗੁਰੂ ਜੀ ਤੋਂ ਲੀਤੀ॥

ਕਿਤੇ ਸੇਵਾ ਮੇਰੀ ਲੇਖੇ ਲਗ ਜਾਏ, ਸੇਵਾ ਕਰਦਿਆਂ ਕਹਿੰਦੀ ਆਪੇ।
ਮੈਂ ਪਈ ਆਪਣਾ ਫਰਜ਼ ਨਿਭਾਂਦੀ, ਖ਼ਾਲੀ ਘੜੀ ਨਾ ਬਹਿੰਦੀ ਆਪੇ।
ਤੱਤੀਆਂ ਠੰਡੀਆਂ ਪੱਟੀਆਂ ਕਰਦੀ, ਉਹ ਨਾਲੇ ਸਭ ਕੁਝ ਸਹਿੰਦੀ ਆਪੇ।
ਅੱਲ੍ਹਿਆਂ ਜ਼ਖ਼ਮਾਂ ਦੀ ਬਣ ਕੇ ਮਲ੍ਹਮ, ਦੁਖੜਾ ਪੁੱਛਦੀ ਰਹਿੰਦੀ ਆਪੇ॥

ਸਮਾਂ ਬੀਤਿਆ ਸੇਵਾ ਦੇ ਵਿਚ, ਰਾਤ ਤੇ ਦਿਨ 'ਚ ਫਰਕ ਨਾ ਜਾਪੇ।
ਆਪਣਿਆਂ ਤੋਂ ਵੱਧ ਕਰ ਛੱਡੀ, ਅੱਜ ਸਤ ਬਿਗਾਨਾ ਆਪਣਾ ਜਾਪੇ।
ਹੱਥੀਂ ਕਰੇ ਸਿਠਾਨੀ ਸੇਵਾ, ਰਸਨਾ ਨਾਲ ਨਾਮ ਵੀ ਚਲਦਾ ਜਾਪੇ।
ਸੀ ਨਾਮ ਖ਼ੁਮਾਰੀ ਚਿਹਰੇ ਤੇ ਜਿਵੇਂ, ਅੱਗ ਵਿੱਚ ਸੋਨਾ ਤਪਦਾ ਜਾਪੇ॥

ਸੇਠ ਤਾਂ ਏਥੇ ਬਹੁਤ ਨੇ ਐਪਰ, ਹੁੰਦਿਆਂ ਸੇਠ ਨਿਭਾਨਾ ਔਖਾ।
ਕੋਠੀ ਆਪਣੀ ਰਹਿਣ ਵਾਲੀ ਵਿੱਚ, ਇਉਂ ਫੱਟੜਾਂ ਤਾਈਂ ਲਿਆਣਾ ਔਖਾ।
ਹਰ ਇਕ ਦਿਲ ਸ਼ਰਧਾ 'ਚ ਝੁਕ ਜਾਏ, ਮੰਦਰ ਇੰਜ ਬਨਾਣਾ ਔਖਾ।
ਇਹ ਜੀਵਨ ਏਸੇ ਲਈ ਮਿਲਿਐ, ਮਨ ਤਾਈਂ 'ਰਤਨ' ਸਮਝਾਣਾ ਔਖਾ॥

## ਚੌਮਿਸਰਾ

ਤਰੇਤੇ ਵਿੱਚ ਸੀ, ਰਾਮ ਦਾ ਰੂਪ ਤੇਰਾ,
ਵਿੱਚ ਦੁਆਪਰ, ਕ੍ਰਿਸ਼ਨ ਮੁਰਾਰ ਆਪੇ।
ਕਲਿਜੁਗ ਵਿੱਚ ਤੂੰ, ਧਾਰਿਆ ਰੂਪ ਨਾਨਕ,
ਕਈਆਂ ਕੌਡਿਆਂ ਨੂੰ, ਦਿੱਤਾ ਤਾਰ ਆਪੇ।
ਰੂਪ ਬਦਲਦਾ, ਜੋਤ ਤਾਂ ਉਹੀਓ ਰਹਿੰਦੀ,
ਕਰਦਾ ਡਿੱਠਾ ਕਈ, ਬੇੜੇ ਪਾਰ ਆਪੇ।
ਗੋਬਿੰਦ, ਰਾਮ ਤੇ, ਹਰੀ ਪ੍ਰਤਾਪ ਆਪੇ,
'ਰਤਨ' ਤੂੰ, "ਬੇਅੰਤ" ਜਗਜੀਤ, ਅਵਤਾਰ ਆਪੇ॥

## "ਬੇਅੰਤ ਜੀ" ਦਾ ਇਕ ਚੋਜ

# ਦਸਤਾਰ ਦੀ ਲਾਜ ਰੱਖੀ

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਿੱਖ
ਸੰਤ ਪ੍ਰੀਤਮ ਸਿੰਘ, ਬਾਲੀਨਗਰ ਵਾਲੇ ਦੀ ਲਾਜ ਰੱਖੀ)

ਸੰਤ ਪ੍ਰੀਤਮ ਸਿੰਘ, ਚੱਪਲਾਂ-ਵਾਲੇ ਦਾ, ਵਿੱਚ ਪੰਥ ਦੇ, ਉੱਚਾ ਨਾਂ।
ਆਪਣੀ ਮਿਹਤਨ, ਤੇ ਸਤਿਗੁਰੂ ਬਖ਼ਸ਼ਿਸ਼, ਨਾਲ ਬਣੀ ਹੈ, ਉੱਚੀ ਥਾਂ।
ਲੋਕਾਂ ਦੀਆਂ, ਅੱਖਾਂ ਵਿੱਚ ਰੜਕਣ, ਚੁਗਲ-ਖ਼ੋਰ ਕਰਦੇ, ਕਾਂ ਕਾਂ।
ਸਤਿਗੁਰੂ ਆਪਣੇ, ਸਿੱਖ ਦੀ ਰੱਖਦੇ, ਜਿਵੇਂ ਪੁੱਤਰਾਂ ਤਾਈਂ, ਸੰਭਾਲੇ ਮਾਂ।
ਸਤਿਗੁਰੂ ਦੋਹੀਂ-ਦੋਹੀਂ, ਹੱਥੀਂ ਦਿੰਦੈ, ਮੰਗਣ ਵਾਲੀ ਜਾਚ, ਆ ਜਾਵੇ।
ਊਣਾ ਕਦੇ, ਰਵ੍ਹੇ ਨਾ ਭਾਂਡਾ, ਜਿਹੜਾ ਉਹਦੇ ਮਨ, ਭਾ ਜਾਵੇ॥

ਲੋਕ ਬਹਾਨੇ ਪਏ, ਲੱਭਦੇ ਸੀ ਅਸੀਂ, ਕਿੱਦਾਂ ਕੋਈ ਦਾਗ਼, ਲਗਾਈਏ।
ਬਣੀ ਹੋਈ, ਸੰਤਾਂ ਦੀ ਇਜ਼ਤ ਇੰਜ, ਕਿੱਦਾਂ ਮਿੱਟੀ ਵਿੱਚ, ਰਲਾਈਏ।
ਵਿੱਚ ਫੈਕਟਰੀ, ਲੇਬਰ ਦੇ ਨਾਲ, ਹੋਈ ਗੱਲ ਨੂੰ, ਕਿੰਜ ਵਧਾਈਏ।
ਝੂਠਾ ਕੇਸ, ਬਣਾ ਸੰਤਾਂ ਤੇ, ਇਹਨੂੰ ਕੋਰਟ ਦੇ, ਵਿੱਚ ਲਿਜਾਈਏ।
ਬੁਰਿਆਂ ਨੇ, ਬੁਰਾ ਹੀ ਕਰਨਾ, ਚੰਗਿਆਂ ਨੇ ਚੰਗਿਆਈ, ਨਹੀਂ ਛੱਡਣੀ।
ਉਨ੍ਹਾਂ ਬੁਰਾ, ਨਹੀਂ ਕਰ ਸਕਣਾ, ਜਿਹਨਾਂ ਮੂੰਹੋਂ ਗਾਲ੍ਹ, ਨਹੀਂ ਕੱਢਣੀ॥

ਪ੍ਰੀਤਮ ਸਿੰਘ ਨੂੰ, ਕੋਰਟ ਦੇ ਅੰਦਰ, ਪੁਲਿਸ ਹੱਥਕੜੀ ਲਾ, ਕੇ ਲਿਜਾਵੇ।
ਸੰਤਾਂ ਦਾ, ਬਣ ਜਾਏ ਤਮਾਸ਼ਾ, ਇਜ਼ਤ ਮਿੱਟੀ ਵਿੱਚ, ਰੁਲ ਜਾਵੇ।
ਸੰਤਾਂ ਨੂੰ ਵੀ, ਪਤਾ ਲੱਗਿਆ ਕਿੰਜ, ਦੁਸ਼ਮਨ ਪੁੱਠੀ, ਖੇਡ ਖਿਡਾਵੇ।
ਕੀਤੀ ਹੋਈ, ਅਰਦਾਸ ਸਿੱਖ ਦੀ, ਝੱਟ ਸਤਿਗੁਰੂ ਚਰਨੀ, ਪੁੱਜ ਜਾਵੇ।
ਬੁਰਾ ਨਾ, ਸੋਚਣ ਸਤਿਗੁਰੂ ਵਾਲੇ, ਚੰਗਾ ਕਰਦੇ ਜੋ, ਵੀ ਕਰਦੇ।
ਭਲਾ ਹੀ, ਮੰਗਦੇ ਦੁਸ਼ਮਨ ਦਾ ਹ, ਬੁਰੇ ਆਪਣੀ, ਮੌਤੇ ਮਰਦੇ॥

ਪੁਲਿਸ ਉਨ੍ਹਾਂ, ਆਦਰ ਨਾਲ ਖੜਿਆ, ਕੋਰਟ ਵਿੱਚ ਪੇਸ਼, ਜਾ ਕੀਤਾ।
ਨਾ ਖੋਹਲੀ, ਨਾ ਲਾਈ ਹੱਥਕੜੀ, ਜੱਜ ਸਾਹਮਣੇ ਪੇਸ਼, ਜਾ ਕੀਤਾ।
ਕਿਸੇ ਰੋਹਬ ਵਾਲੇ, ਦੇ ਕਹਿਣ ਨਾਲ, ਵਿੱਚ ਕਟਘਰੇ ਖੜਾ, ਨਾ ਕੀਤਾ।
ਇਹ ਗੁਰਮੁਖ ਬੰਦੇ, ਸਤਿਗੁਰੂ ਵਾਲੇ, ਝੂਠਾ ਕੇਸ ਖੜਾ, ਕਿਉਂ ਕੀਤਾ।
ਹਰ ਵੇਲੇ, ਉਹ ਕੋਲ ਅਸਾਡੇ, ਐਪਰ ਸਾਨੂੰ ਨਜ਼ਰ, ਨਾ ਆਵੇ।
ਆਪਣੀ ਗੱਲ, ਮਨਾ ਲੈਂਦਾ ਉਹ, ਭਾਵੇਂ ਕਿਸੇ ਦੇ, ਰਾਹੀਂ ਮਨਾਵੇ॥

ਗੁਰਮੁੱਖੀ-ਬਾਣਾ, ਦਸਤਾਰ ਨੂੰ ਤੱਕੋ, ਦਰਸ਼ਨੀ ਚਿਹਰਾ ਨਜ਼ਰ, ਨਾ ਆਵੇ।
ਅਜੇਹਾ ਸਤਿਗੁਰੂ, ਦਾ ਸਿੱਖ ਕੋਈ, ਮਾੜੀ ਹਰਕਤ ਕਿਉਂ, ਕਰ ਜਾਵੇ।
ਜੱਜ ਕੇਸ ਨੂੰ, ਪੜ੍ਹ ਸੁਣਕੇ, ਉਲਟਾ ਪੁਲਿਸ ਨੂੰ, ਲਾਹਨਤਾਂ ਪਾਵੇ।
ਓਹ ਬਾ-ਇਜ਼ਤ, ਬਰੀ ਹੋ ਗਏ, ਸ਼ੁਕਰਾਨਾ ਕਰਦਾ ਸਿੱਖ, ਘਰ ਆਵੇ।
ਸਤਿਗੁਰੂ, ਜਗਜੀਤ ਸਿੰਘ ਸਮੇਂ ਦੇ ਮਾਲਿਕ, ਹਰੇਕ ਦੀ ਕਰਦੇ, ਰਖ਼ਵਾਲੀ।
ਸੱਚੇ-ਮਨੋ, ਅਰਦਾਸ ਜੇ ਕਰੀਏ, ਜਾਂਦੀ ਨਹੀਂ ਕਦੇ, ਵੀ ਖ਼ਾਲੀ॥

ਸਤਿਗੁਰੂ, ਬਿਰਧ-ਬਾਣੇ ਦਾ ਰਾਖ਼ਾ, ਆਪਣੇ ਸਿੱਖ ਨੂੰ, ਆਪ ਸੰਭਾਲੇ।
ਉਸ ਰੋਹਬਦਾਬ, ਵਾਲੇ ਦੇ ਅੰਦਰ, ਵੱਸਕੇ ਆਪੂੰ ਬਿਰਧ, ਸੀ ਪਾਲੇ।
ਸੀ ਉਹਨੇ, ਸਿਫ਼ਤ ਅਜੇਹੀ ਕੀਤੀ, ਪੁਲਿਸ ਵਾਲਿਆਂ, ਪੈ ਗਏ ਲਾਲੇ।
ਦਸਤਾਰ ਦੀ, ਲਾਜ ਸਤਿਗੁਰਾਂ ਰੱਖੀ, ਵੇਖਦੇ ਰਹਿ ਗਏ, ਦੁਨੀਆਂ ਵਾਲੇ।
ਏਹੋ ਜਹੇ, ਅਨੇਕਾਂ ਹੀ ਚੋਜ, ਇੰਜ 'ਬੇਅੰਤ' ਸਤਿਗੁਰੂ, ਕਰਦਾ ਜਾਵੇ।
'ਰਤਨ' ਕੀ ਸਿਫ਼ਤਾਂ, ਕਰੇ ਇਹਦੀਆਂ, ਉਹ ਖ਼ਾਲੀ ਝੋਲੀਆਂ, ਭਰਦਾ ਜਾਵੇ॥

***

## ਰੁਬਾਈਆਂ

ਸ਼ਰਣ ਵਿੱਚ, ਆਇਆ ਸਤਿਗੁਰੂ ਦੀ, ਉਹਨੂੰ ਤਰ, ਗਿਆ ਜਾਣੋ।
ਜੋ ਪ੍ਰਵਾਨ, ਹੋਇਆ ਉਸ ਤਾਈਂ, ਉਹ ਤਰ, ਗਿਆ ਜਾਣੋ।
ਮਨੁੱਖਾ ਦੇਹੀ, ਵਿੱਚ ਆਕੇ ਜੇ, ਜੀਵਨ ਸਫ਼ਲ, ਨਹੀਂ ਕੀਤਾ,
ਗੁਰੂ ਨਹੀਂ, ਧਾਰਿਆ ਉਸ, 'ਰਤਨ' ਜਿਉਂਦਾ ਮਰ, ਗਿਆ ਜਾਣੋ॥

***

ਬਖ਼ਸ਼ਿਸ਼ ਦਾ, ਭੰਡਾਰ ਤੂੰ ਆਪੇ, ਆਪੂੰ ਦਿਲ ਦੀਆਂ, ਬੁੱਝਣਹਾਰਾ।
ਕਿਤੇ ਭਾਗੋਆਂ, ਤਾਈਂ ਆਪ ਲਤਾੜੇਂ, ਤੇ ਲਾਲੋਆਂ ਤਾਈਂ, ਕੱਜਣਹਾਰਾ।
ਵੇਸਵਾ ਬੂਹੇ, ਪਹਿਰਾ ਵੀ ਦੇਵੇਂ, ਆਪਣਾ ਸਿੱਖ ਬਚਾਣ, ਦੀ ਖ਼ਾਤਿਰ,
ਥੰਮ੍ਹ ਪਾੜ ਕੇ, ਦਰਸ਼ਨ ਦੇਂਦੈ, 'ਰਤਨ' ਪਿਆਰ ਵਿੱਚ, ਬੱਝਣਹਾਰਾ॥

## ਚੌਮਿਸਰਾ

ਦੂਜੇ ਨੂੰ, ਪਰਖ਼ ਕਾਹਦੀ ਬੱਸ, ਜੌਹਰੀ ਹੀ, ਪਰਖ਼ ਲੈਂਦਾ ਏ।
ਪਾਰਖ਼ੀ, ਸਤਿਗੁਰੂ ਹੈ ਆਪੇ, ਉਹ ਚੰਗਾ-ਮਾੜਾ, ਪਰਖ਼ ਲੈਂਦਾ ਏ।
ਤੁਹਾਡੇ ਦਿਲ 'ਚ, ਕੀ ਤੇ ਚਿਹਰਾ ਕੀ, ਉਹ ਪਰਖ਼ ਲੈਂਦਾ ਏ।
'ਰਤਨ' ਮਨਮੁਖ, ਹੈ ਕਿਹੜਾ, ਕਿਹੜਾ ਹੈ ਗੁਰਮੁਖ, ਪਰਖ਼ ਲੈਂਦਾ ਏ॥

(ਇਹ ਵੀ ਸਤਿਗੁਰੂ ਜੀ ਦਾ ਇਕ ਚੋਜ ਸੀ)

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇੰਗਲੈਂਡ ਵਿੱਚ ਬਾਰਿਸ਼ ਪੁਆਈ

ਬਾਰਿਸ਼ ਹੋਈ ਨਾ, ਵਿੱਚ ਇੰਗਲੈਂਡ ਕਹਿੰਦੇ,
ਦੋ ਸਾਲ ਤੋਂ ਪਿਆ, ਇੰਜ ਸੋਕਾ ਦਿੱਸੇ।
ਹਰਿਆਵਲ ਦਿੱਸੇ ਨਾ, ਸੁੱਕੇ ਦਰਿਆ ਚਸ਼ਮੇ,
ਵੱਸ ਨਹੀਂ ਕਿਸੇ ਦੇ, ਅਜੇਹਾ ਮੌਕਾ ਦਿੱਸੇ।
ਪਸ਼ੂ ਪੰਛੀਆਂ ਦਾ, ਜਿਉਣਾ ਵੀ ਮੁਹਾਲ ਹੋਇਆ,
ਬਾਰਿਸ਼ ਤਾਈਂ ਅਜੇਹਾ, ਲੱਗਾ ਰੋਕਾ ਦਿੱਸੇ।
ਅੱਖਾਂ ਚੁੱਕ ਚੁੱਕ ਵੇਖਣ, ਅਸਮਾਨ ਦੇ ਵੱਲ,
ਛੱਕੇ ਉੱਤੇ ਲੱਗਿਆ, ਛੱਕਾ-ਚੌਕਾ ਦਿੱਸੇ।
ਤੇਰੇ ਬਿਨਾ ਤਰਲਾ, ਕਰੀਏ ਕਿਸ ਅੱਗੇ, ਹੈ ਸਭਨਾ,
ਜੀਆਂ ਦਾ ਤੂਹੀਓਂ, ਪਾਲਣਹਾਰ ਦਾਤਾ।
ਕਰਕੇ ਮਿਹਰ ਤੂੰ, ਸੁਣ ਲੈ ਫ਼ਰਿਆਦ ਸਾਡੀ,
ਭੁੱਲਿਆਂ ਤਾਈਂ ਬਖ਼ਸ਼ ਲੈ, ਬਖ਼ਸ਼ਣਹਾਰ ਦਾਤਾ॥

ਮੰਦਿਰਾਂ ਵਿੱਚ ਪਏ, ਟੱਲ ਖੜਕਾਨ ਹਿੰਦੂ,
ਨਾਲੇ ਮੰਤਰ-ਪੜ੍ਹਕੇ, ਹੱਥ-ਜੋੜ ਅਰਦਾਸ ਕਰਦੇ।
ਮੁਸਲਮਾਨ ਨਮਾਜ਼ਾਂ ਹਨ, ਪੜ੍ਹੀ ਜਾਂਦੇ ਕਹਿਣ,
ਹਜ਼ਰਤ ਅੱਲਾਹ ਤੂੰ, ਕੰਮ ਹੁਣ ਰਾਸ ਕਰਦੇ।
ਗੋਰੇ ਗਿਰਜਿਆਂ ਵਿੱਚ, ਕੱਠੇ ਪ੍ਰੇਅਰ ਕਰਦੇ,
ਈਸਾ ਮਸੀਹ ਹੁਣ, ਪੂਰੀ ਤੂੰ ਆਸ ਕਰਦੇ।
ਮਰਦੇ ਪਏ ਹਾਂ, ਪਾਣੀ ਦੇ ਬਿਨਾਂ ਦਾਤਾ,
ਹੋਇਆ ਦੂਰ ਪਾਣੀ, ਤੂਹੀਓਂ ਪਾਸ ਕਰਦੇ।
ਇੰਦਰ ਦੇਵਤਾ ਤੂੰ ਕਿਉਂ, ਨਹੀਂ ਮਿਹਰ ਕਰਦਾ,
ਵੇਖ ਇੱਧਰ ਹਾਂ, ਅਸੀਂ ਮਜਬੂਰ ਹੋਏ।
ਸਾਰਾ ਦੇਸ਼ ਪਿਆ, ਤਰਲੇ ਕੱਢਦਾ ਏ,
ਹੁਣ ਤੇਰੀ ਮਿਹਰ ਨਾਲ, ਅਰਜ਼ ਮਨਜ਼ੂਰ ਹੋਏ॥

ਹਾਹਾਕਾਰ ਕੁਰਲਾਹਟ, ਪਈ ਇੰਜ ਦਿੱਸੇ,
ਕੋਈ ਵੀ ਘਰ ਨਾ, ਜਾਪੇ ਸਬੂਤਾ ਹੈ ਹੁਣ।
ਸਾਇਆ ਮੌਤ ਦਾ, ਘੁੰਮਦਾ ਸਿਰਾਂ ਉਤੇ,
ਚੀਕ ਚਿਹਾੜੇ ਉਤੇ, ਨਹੀਂ ਬਲਬੂਤਾ ਹੈ ਹੁਣ।
ਭਾਵੇਂ ਚੰਗੇ ਤੋਂ, ਚੰਗਾ ਰਾਗ ਗਾਵੇ,
ਰਿਧੁਮ ਨਹੀਂ ਬਣਦਾ, ਸਭ ਕਸੂਤਾ ਹੈ ਹੁਣ।
ਤਰਲਾ-ਹਾੜਾ ਕੋਈ, ਨਾ ਕੰਮ ਆਇਆ,
ਦਿਲ ਦਾਤੇ ਦਾ ਜਾਪੇ, ਅਛੂਤਾ ਹੈ ਹੁਣ।
"ਬੇਅੰਤ ਪਾਤਸ਼ਾਹ ਜੀ", ਸਭਨਾ ਦੀ ਰੱਖ ਲੈਂਦੇ,
ਇਸ ਗੱਲ ਤੋਂ ਮੁਨਕਰ, ਕੋਈ ਹੋਉ ਕਿੱਦਾਂ।
ਅੱਜ ਤੀਕ ਜਿਹਨੇ, ਜੋ ਵੀ ਮੰਗਿਆ ਏ,
ਉਸਨੂੰ ਮਿਲਿਆ ਹੈ, ਸੱਚ ਲੁਕੋਉ ਕਿੱਦਾਂ॥

ਸ੍ਰੀ ਸਤਿਗੁਰੂ ਜਗਜੀਤ ਸਿੰਘ, ਜਗਤ-ਭਲਾਈ ਖ਼ਾਤਿਰ,
ਪਹਿਲਾ-ਪੜਾਅ, ਅਮਰੀਕਾ 'ਚ ਆਣ ਕੀਤਾ।
**Air India** ਦੀ ਲੈ, **Flight Direct,**
ਸਿੱਖਾਂ ਆਪਣਿਆਂ ਦਾ, ਵਾਧੂ ਸੀ ਮਾਣ ਕੀਤਾ।
**Canada** ਦੀਆਂ ਸੰਗਤਾਂ ਦੀ, ਅਰਜ਼ ਮਨਜ਼ੂਰ ਹੋਈ,
ਉਨ੍ਹਾਂ ਸਤਿਗੁਰਾਂ ਤੇ, ਵਾਧੂ ਤਾਣ ਕੀਤਾ।
ਇੰਜ ਜੀ ਕਰਦੈ ਜਾਵਾਂ, ਕਨੇਡਾ ਵੀ ਮੈਂ,
ਅਗੋਂ ਸਤਿਗੁਰੂ ਜੀ ਸੀ, ਆਪੇ ਫ਼ੁਰਮਾਨ ਕੀਤਾ।
ਅੰਦਰੋਂ ਖਿੱਚ ਅਜੇਹੀ, ਪਈ ਸਤਿਗੁਰਾਂ ਨੂੰ,
ਵੱਲ **England** ਦੇ, ਜਾਣ ਦੀ ਸੋਚਦੇ ਨੇ।
ਬਿਹਬਲ ਹੋ ਕੇ ਸਿੱਖ, ਪਏ ਯਾਦ ਕਰਦੇ,
ਨਾਲੇ ਦਰਸ਼ਨਾਂ ਤਾਈਂ, ਉਹ ਲੋਚਦੇ ਨੇ॥

ਮਾਲਿਕ ਮੌਕੇ ਦਾ, ਸਭ ਜਾਣਦਾ ਏ,
ਗੁਰੂ ਨਾਨਕ ਦੀ ਗੱਦੀ, ਤਾਈਓਂ ਪਈ ਚੱਲਦੀ।
ਪੂਰੀਆਂ ਹੋਣ ਏਥੇ ਆਸਾਂ, ਨਿਰਾਸਿਆਂ ਦੀਆਂ,
ਅੰਦਰੋਂ ਕੀਤੀ ਅਰਦਾਸ, ਵੀ ਏ ਝੱਟ ਫਲਦੀ।
ਸੰਗਤਾਂ ਆਣ ਪੁੱਜੀਆਂ **England Airport** ਤੇ,
ਆਪਣੇ ਸਤਿਗੁਰੂ ਜੀ ਨੂੰ, ਅਗੋਂ ਲਿਔਣ ਜਲਦੀ।

ਕਿੱਨ੍ਹਾਂ ਚਿਰ ਪਹਿਲਾਂ, ਉਲੀਕਿਆ ਸੀ ਇਹ ਦੌਰਾ,
ਜਾਣੀਜਾਣ ਨੂੰ ਖ਼ਬਰ, ਹੁੰਦੀ ਹਰ ਪਲਦੀ।
ਸ਼ਾਨੋ-ਸ਼ੌਕਤ ਤੇ ਚੜ੍ਹਤ, ਵੱਖਰੀ ਸਤਿਗੁਰਾਂ ਦੀ,
ਵੇਖ-ਵੇਖ ਕੇ ਕਈ, ਅੰਦਰੋਂ ਸੜੀ ਜਾਂਦੇ।
ਨਾਮਧਾਰੀਆਂ ਦੇ, ਗੁਰੂ ਆਣ ਪੁੱਜੇ,
ਮੀਂਹ ਵਰ੍ਹੌਣ ਦੀ ਗੱਲ, ਸਿਰ ਤੇ ਮੜ੍ਹੀ ਜਾਂਦੇ॥

ਬਿਨਾਂ ਪੁੱਛਿਆ, ਰੌਲਾ ਉਨ੍ਹਾਂ ਪਾ ਦਿੱਤਾ,
ਹੁਣ ਤੁਹਾਨੂੰ ਘਬਰੌਣ, ਦੀ ਲੋੜ ਕੋਈ ਨਹੀਂ।
ਨਾਮਧਾਰੀਆਂ ਦੇ ਗੁਰੂ, ਜਾਣ ਜਿੱਧਰ,
ਉੱਥੇ ਕਿਸੇ ਗੱਲ ਦੀ, ਰਹਿੰਦੀ ਥੋੜ ਕੋਈ ਨਹੀਂ।
ਅਸੀਂ ਸੁਣਿਐ ਆਏ, ਨੇ ਪੁਆਣ ਬਾਰਿਸ਼,
ਦੁਨੀਆਂ ਮੰਨਦੀ, ਇਹਨਾਂ ਦਾ, ਜੋੜ ਕੋਈ ਨਹੀਂ।
ਬਿਨਾਂ ਗੱਲ ਤੋਂ, ਐਸਾ ਐਲਾਨ ਕੀਤਾ,
ਹੋਰ ਇਹਨਾਂ ਬਿਨਾ ਕਿਸੇ ਕੋਲ, ਤੋੜ ਕੋਈ ਨਹੀਂ।
ਸਾਈਂਸਦਾਨਾਂ ਸੁਣਿਆ, ਜਦੋਂ ਰੌਲਾ ਸੋਚਣ,
ਬਾਰਿਸ਼ ਹੋਣ ਵਾਲੀ, ਦਿਸੱਦੀ ਗੱਲ ਕੋਈ ਨਹੀਂ।
ਅਸੀਂ Future ਵੀ, ਸਾਰਾ Check ਕੀਤਾ,
ਐਸਾ ਲੱਭਿਆ ਵਿੱਚੋਂ, ਸਾਨੂੰ ਪਲ ਕੋਈ ਨਹੀਂ॥

ਹੱਥ ਜੋੜ ਸਿੱਖਾਂ, ਨੇ ਅਰਜ਼ ਕੀਤੀ,
ਸਾਨੂੰ ਫਿਕਰ ਲੱਗੀ, ਏਸ ਗੱਲ ਦੀ ਏ।
ਤਿਨ੍ਹਾਂ ਲੋਕਾਂ ਦੇ, ਮਾਲਿਕ ਤੁਸੀਂ ਸਤਿਗੁਰ,
ਤੁਹਾਨੂੰ ਖ਼ਬਰ ਹੁੰਦੀ, ਹਰ ਪਲ ਦੀ ਏ।
ਬਾਰਿਸ਼ ਹੋਈ ਨਾ ਜੇ, ਨਿੰਦਿਆ ਕਰਨਗੇ ਇਹ,
ਇਹੋ ਗੱਲ ਪਈ ਅਸਾਨੂੰ, ਸੱਲ ਦੀ ਏ।
ਸਿੱਖਾਂ ਫਿਰ ਹੱਥ, ਜੋੜਕੇ ਅਰਜ਼ ਕੀਤੀ,
ਸਤਿਗੁਰੂ ਜੀ ਹੋਏ ਬਾਰਿਸ਼, ਤਾਂ ਗੱਡੀ ਚੱਲ ਦੀ ਏ।
ਸਤਿਗੁਰੂ ਜੀ ਮੇਹਰਾਂ ਦੇ, ਘਰ 'ਚ ਆਕੇ ਤੇ,
ਪੰਡਿਤ ਜੀ ਨੂੰ ਹੁਕਮ, ਹਨ ਆਪ ਕਰਦੇ।
ਕਰੋ ਅਰਦਾਸ, ਨਹੀਂ ਉਹਦੇ ਘਰ, ਕੋਈ ਘਾਟਾ,
ਜਲ-ਥਲ ਕਰਦੇ, ਟੋਏ ਟਿੱਬੇ ਭਰਦੇ॥

ਛਾਈ ਮੁਰਦਨੀ ਸੀ, ਜਿੰਨ੍ਹਾਂ ਚਿਹਰਿਆਂ ਤੇ,
ਬਾਰਿਸ਼ ਹੋਈ ਤਾਂ, ਖੁਸ਼ੀ ਮਨਾਉਣ ਲੱਗ ਪਏ।
ਤਰਸ ਗਏ ਸੀ, ਪੀਣ ਨੂੰ ਪਾਣੀ ਤਾਈਂ,
ਸਣੇ-ਕੱਪੜੀਂ ਆਪੂੰ, ਨਹਾਉਣ ਲੱਗ ਪਏ।
ਸ਼ੁਕਰ-ਸ਼ੁਕਰ ਕਰਦੇ, ਮੂੰਹੋਂ ਥੱਕਦੇ ਨਹੀਂ,
ਜੱਸ ਸਤਿਗੁਰੂ ਦਾ, ਸਾਰੇ ਗਾਉਣ ਲੱਗ ਪਏ।
ਸਤਿਗੁਰਾਂ ਨੂੰ ਸੋਚਿਆ ਸੀ, ਜਿਨ੍ਹਾਂ ਬਦਨਾਮ ਕਰਨਾ,
ਓਹ ਰੱਜਕੇ ਵਧਾਈਆਂ, ਵਟੌਣ ਲੱਗ ਪਏ।
Rain Maker ਬਣਾ ਕੇ, ਸਤਿਗੁਰਾਂ ਨੂੰ ਪੇਸ਼ ਕੀਤਾ,
T.V., Radio, Media, ਅਖ਼ਬਾਰਾਂ ਨੇ ਤਦ।
ਤਿੰਨ੍ਹਾਂ ਲੋਕਾਂ ਦਾ, ਮਾਲਿਕ, ਸਤਿਗੁਰੂ ਹੁੰਦਾ,
Narobi ਗਏ 'ਰਤਨ' ਛੱਡ, ਗੁਨਹਾਗਾਰਾਂ ਨੂੰ ਤਦ॥

***

## ਰੁਬਾਈਆਂ

ਤੂੰ ਸਾਰੇ ਬ੍ਰਹਿਮੰਡ, ਦਾ ਮਾਲਿਕ, ਜੋ ਚਾਹਵੇਂ, ਸੋ ਕਰਦਾ।
ਤੇਰੀ ਬਖ਼ਸ਼ਿਸ਼ ਬਿਨਾਂ, ਕੋਈ ਵੀ ਝਰਨਾ, ਮੂਲ ਨਾ ਝਰਦਾ।
ਬੱਦਲ ਗੱਜਣ, ਬਿਜਲੀ ਚਮਕੇ, ਸਭ ਕੁਝ ਹੁਕਮ, ਦੇ ਅੰਦਰ,
ਕਾਲੀਆਂ ਘਟਾ, ਝੱਟ ਲੈ ਆਵੇਂ, 'ਰਤਨ' ਕਹਿਣ ਤੇ ਵਰ੍ਹਦਾ॥

***

ਬੱਦਲੀਆਂ ਭਾਵੇਂ, ਚੜ੍ਹ ਆਵਣ, ਉਹ ਵਰ੍ਹਦੀਆਂ, ਹੁਕਮ ਦੇ ਅੰਦਰ।
ਅਸੀਂ ਵਸਾਇਆ, ਦਿੱਲ ਵਿੱਚ ਤੈਨੂੰ, ਜੀਕਣ ਪਿਆਰ, ਦਾ-ਮੰਦਰ।
ਬਿਰਧ ਹਮੇਸ਼ਾਂ, ਪਾਲਦਾ ਏਂ ਤੂੰ, ਏਹ ਹੈ ਤੇਰੀ, ਵਡਿਆਈ,
'ਰਤਨ' ਤੂੰ, ਸਭਨਾਂ ਨਾਚ ਨਚਾਵੇਂ, ਹੋਵੇ ਜੀਕਣ, ਕੋਈ ਕਲੰਦਰ॥

## ਚੌਮਿਸਰਾ

ਸਤਿਗੁਰ ਨੇ, ਜਿਹਦੇ ਕੋਲੋਂ ਸੇਵਾ ਲੈਣੀ, ਬਖ਼ਸ਼ਿਸ਼ ਵੀ, ਆਪੇ ਕਰ ਦਿੰਦੇ।
ਆਪਣੇ ਸਿੱਖ ਦੀ, ਪਿੱਠ ਨਾ ਲੱਗੇ, ਆਪਣਾ ਹੱਥ, ਪਿੱਛੇ ਧਰ ਦਿੰਦੇ।
ਜਿਹੜਾ ਉਸਦੀ, ਮੱਨ ਕੇ ਚੱਲਦਾ, ਉਹਨੂੰ ਰਿੱਧੀਆਂ-ਸਿੱਧੀਆਂ, ਦੇ ਵਰ ਦਿੰਦੇ।
'ਰਤਨ' ਜਿਹੜਾ, ਭਾਣੇ ਵਿੱਚ ਰਹਿੰਦਾ ਏ, ਝੋਲੀ ਵਿੱਚ, ਖੁਸ਼ੀਆਂ ਭਰ ਦਿੰਦੇ॥

# ਨਾਮਧਾਰੀ ਹਾਕੀ ਟੀਮ

ਦੁਨੀਆਂ ਜਾਣਦੀ ਏ, ਇਸ ਗੱਲ ਤਾਈਂ,
ਨਾਮਧਾਰੀ ਹਾਕੀ ਟੀਮ, ਹੈ ਕਿਵੇਂ ਮਹਾਨ ਹੋਈ।
1977 ਵਿੱਚ ਟੀਮ, ਦੀ ਨੀਂਹ ਰੱਖੀ,
1979 ਤੋਂ ਜਿੱਤਾਂ-ਜਿੱਤਦੀ, ਜਿਵੇਂ ਜਵਾਨ ਹੋਈ।
ਨਾਮਧਾਰੀ ਦਸਤਾਰ, ਸੱਜਦੀ ਸਿਰਾਂ ਉੱਤੇ,
ਕੁੜਤੇ ਕਛਹਿਰੇ ਦੇ ਨਾਲ, ਹੈ ਸਾਡੀ ਪਛਾਣ ਹੋਈ।
ਦੇਸਾਂ-ਵਿਦੇਸਾਂ ਵਿੱਚ, ਨਾਮਣਾ ਇੰਜ ਖੱਟਿਆ,
ਜਿੱਤਾਂ-ਜਿੱਤਦੀ ਹੋਈ ਹੈ, ਆਪੇ ਪਰਵਾਨ ਹੋਈ।
ਹਾਕੀ ਟੀਮ ਨੇ ਜੋ, ਮੱਲ੍ਹਾਂ ਮਾਰੀਆਂ ਹਨ,
ਜਿੱਤਾਂ-ਜਿੱਤਣ ਵਿੱਚ, ਵਾਹਵਾ ਮਸ਼ਹੂਰ ਹੋਈ।
"ਬੇਅੰਤ ਪਾਤਸ਼ਾਹ" ਦਾ ਹੱਥ ਠਾਕੁਰ ਉਦੇ ਸਿੰਘ ਤੇ,
ਹਰ ਪੱਖੋਂ ਹੈ 'ਰਤਨ', ਭਰਪੂਰ ਹੋਈ॥

# ਨਾਮਧਾਰੀ ਸੀਡਜ਼

ਨਾਮਧਾਰੀ ਸੀਡਜ਼ ਦੀ, ਚਰਚਾ ਅੱਜ ਹਰ ਪਾਸੇ,
ਕਿਵੇਂ ਦੇਸਾਂ-ਵਿਦੇਸਾਂ ਵਿੱਚ, ਹੋਈ ਚਾਹ ਇਹਦੀ।
South, East, Asian ਤੇ, Middle East ਦੇਸਾਂ ਵਿੱਚ,
ਅੱਜ ਲੋੜਵੰਦ ਪਏ ਮੰਗਣ ਸਲਾਹ ਇਹਦੀ।
ਪਹਿਲੋਂ-ਪਹਿਲ ਤਾਂ ਆਈਆਂ, ਕੁਝ ਮੁਸ਼ਕਿਲਾਂ ਵੀ,
ਵਾਹਵਾ ਅੱਜ ਸੁਖ਼ਾਲੀ, ਹੋਈ ਰਾਹ ਇਹਦੀ।
Egypt, Jordan ਅਤੇ, Saudi Arabia ਕੀ,
ਅੱਜ ਸਾਰੀ ਦੁਨੀਆਂ ਦੇ, ਵਿੱਚ ਵਾਹ-ਵਾਹ ਇਹਦੀ।
ਪਹਿਲਾਂ ਛੋਟਾ ਜਿਹਾ ਬੂਟਾ, ਜਿਵੇਂ ਲਾਈਦਾ ਏ,
"ਬੇਅੰਤ ਪਾਤਸ਼ਾਹ" ਨੇ, ਇਹਦੀ ਸ਼ੁਰੂਆਤ ਕੀਤੀ।
ਉਦੋਂ ਸ੍ਰੀ ਠਾਕੁਰ ਉਦੇ ਸਿੰਘ ਜੀ ਦੇ, ਸਿਰ 'ਤੇ ਹੱਥ ਧਰਿਆ,
ਕਰਕੇ ਬਖ਼ਸ਼ਿਸ਼ਾਂ 'ਰਤਨ', ਬਾਜ਼ੀ ਮਾਤ ਕੀਤੀ॥

ਨੋਟ : ਇਹ ਕਵਿਤਾ 1999 ਦੇ ਸੈਸ਼ਨ ਦੇ ਰਿਜ਼ਲਟ ਤੱਕ ਦਾ ਵੇਰਵਾ ਪੇਸ਼ ਕਰਦੀ ਹੈ।)

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਖ਼ਵਾਬ ਸੀ

# ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ
# ਸੀਨੀਅਰ ਸਕੈਂਡਰੀ ਸਕੂਲ

**·213A, MANSROVER GARDEN, NEW DELHI-110 015**

ਸਤਾਰਾਂ ਬੱਚੇ ਸੀ, ਸਕੂਲ ਦੀ ਕੁੱਲ ਗਿਣਤੀ,
ਜਦੋਂ ਪ੍ਰਾਇਮਰੀ ਸਕੂਲ, ਇਹ ਖੁੱਲ੍ਹਿਆ ਸੀ।
5 ਨਵੰਬਰ 1981 ਦਾ ਦਿਨ, ਸਾਨੂੰ ਸਦਾ ਯਾਦ ਰਹਿਣਾ,
ਸਤਿਗੁਰਾਂ ਨੀਂਹ ਰੱਖੀ, ਝੰਡਾ ਝੁੱਲਿਆ ਸੀ।
ਸੰਤ ਮਹਿੰਦਰ ਸਿੰਘ ਤੇ, ਬਲਵੰਤ ਸਿੰਘ ਨੂੰ ਚਾ ਚੜ੍ਹਿਆ,
ਜਾਣੋ ਹੋਈ ਬਖ਼ਸ਼ਿਸ਼, ਸਭ ਕੁਝ ਭੁੱਲਿਆ ਸੀ।
ਇਸ School ਨੂੰ, Middle ਤੱਕ ਲੈ ਜਾਣਾ,
Management ਇਸ ਗੱਲ, ਤੇ ਤੁੱਲਿਆ ਸੀ।
ਕੋਈ ਸੀ ਕਿਤੇ ਪੜ੍ਹਦਾ, ਕਿਧਰੇ ਸੀ ਕੋਈ ਦਾਖ਼ਿਲ,
ਨਾਮਧਾਰੀ ਬੱਚਾ, ਕਿਵੇਂ ਰੁੱਲਿਆ ਸੀ।
ਹੰਸਪਾਲ ਜੀ ਨੇ ਸੀ, ਸਾਂਭੀ ਕਮਾਨ ਉਦੋਂ,
ਤਾਂ ਨਾਮਧਾਰੀਆਂ ਦਾ, ਸੀਨਾ ਫੁੱਲਿਆ ਸੀ॥

ਬਹੁਤੇ ਚਿਰ ਦੀ ਗੱਲ, ਨਹੀਂ ਜਾਪਦੀ ਇਹ,
ਜਿਵੇਂ ਕੁਝ ਕੁ, ਸਾਲਾਂ ਦੀ ਗੱਲ ਜਾਪੇ।
E-8 ਮਾਨਸਰੋਵਰ ਗਾਰਡਨ, 'ਚ ਸੀ ਸ਼ੁਰੂ ਕੀਤਾ,
ਜਿੱਥੋਂ ਨਿਕਲਦਾ ਨਾ ਪਿਆ, ਕੋਈ ਹੱਲ ਜਾਪੇ।
ਨਕਸ਼ਾ ਝੱਟ ਉਹ, ਸਾਹਮਣੇ ਆ ਜਾਂਦਾ,
ਸਾਨੂੰ ਯਾਦ ਆਉਂਦਾ, ਜਦੋਂ ਉਹ ਪਲ ਜਾਪੇ।
ਕਿਵੇਂ Middle ਤੱਕ, ਇਹਨੂੰ ਲਿਜਾਵਣਾ ਏ,
Management ਨੂੰ ਆਉਂਦਾ ਵੱਲ ਜਾਪੇ।
ਕਿੰਜ Middle ਤੋਂ, High School ਹੋਇਆ,
Principal ਬਿਅੰਤ ਕੌਰ ਜੀ ਨੇ, ਜ਼ੋਰ ਸੀ ਲਾ ਦਿੱਤਾ।
ਸ੍ਰੀ ਸਤਿਗੁਰੂ, ਜਗਜੀਤ ਸਿੰਘ ਜੀ ਦੀਆਂ, ਅਪਾਰ ਬਖ਼ਸ਼ਿਸ਼ਾਂ ਹਨ,
ਜਿਹਨੇ ਇਹਨੂੰ ਸੀ, ਸਿੱਖ਼ਰ ਪੁਚਾ ਦਿੱਤਾ॥

Primary ਤੱਕ, ਜਦੋਂ ਸਕੂਲ ਸੀ ਇਹ,
ਨੇੜੇ ਨੇੜੇ ਦੇ, ਬੱਚੇ ਹੀ ਆਂਵਦੇ ਸੀ।
ਪੰਥ ਦੇ ਮੋਢੀਆਂ, ਵਾਹਵਾ ਸਹਿਯੋਗ ਦਿੱਤਾ,
ਦੂਰੋਂ ਆ ਕੇ, ਬੱਚੇ ਛੱਡ ਜਾਂਵਦੇ ਸੀ।
ਉਦੋਂ ਦੂਰ ਵਾਲਿਆਂ ਲਈ, Matador ਕੀਤੀ,
ਜਿਸ ਵਿੱਚ ਬੱਚਿਆਂ ਨੂੰ, ਘਰੋਂ ਲਿਆਂਵਦੇ ਸੀ।
English Medium, ਆਪਣੇ ਸਕੂਲ ਦਾ ਹੁਣ,
ਨਾਮਧਾਰੀ ਮਾਪੇ ਵੀ, ਫਾਇਦਾ ਉਠਾਂਵਦੇ ਸੀ।
ਕ੍ਰਿਪਾ ਸਤਿਗੁਰੂ ਜੀ ਦੀ ਹੋਈ, ਵਧੀ ਗਿਣਤੀ,
ਥਾਂ ਸਕੂਲ ਲਈ, ਛੋਟਾ ਪਿਆ ਜਾਪਦਾ ਸੀ।
F-213A ਵਿੱਚ ਜਦੋਂ, ਸੀ Shift ਕੀਤਾ,
ਸਾਧ-ਸੰਗਤ ਜੀ ਇਹ, ਸਹਿਯੋਗ ਸਭ ਆਪਦਾ ਸੀ॥

Shaheed Bishan Singh, Memorial Sr. Sec. School ਉੱਤੇ,
"ਬੇਅੰਤ ਪਾਤਸ਼ਾਹ ਜੀ" ਨੇ, ਕ੍ਰਿਪਾ ਅਪਾਰ ਕੀਤੀ।
ਇੰਜ ਨਾਮਧਾਰੀ ਪਨੀਰੀ, ਦਾ ਬੀਜ ਪਾ ਕੇ,
ਹਰ ਪੱਖੋਂ ਸੀ, ਅਜੇਹੀ ਤਿਆਰ ਕੀਤੀ।
ਧਰਮ ਵਾਲੜਾ ਪੱਖ ਵੀ, ਸਦਾ ਰਵ੍ਹੇ ਜਿਉਂਦਾ,
ਗਹੁ ਨਾਲ ਸੀ, ਉਨ੍ਹਾਂ ਵਿਚਾਰ ਕੀਤੀ।
7 July 1983 ਨੂੰ, ਆਪੇ ਨੀਂਹ ਰੱਖਕੇ,
ਮਨ ਵਿੱਚ ਆਈ ਜੋ, ਨਾਲ ਪਿਆਰ ਕੀਤੀ।
ਉਨ੍ਹਾਂ ਬੱਚੇ-ਬੱਚੀਆਂ ਦੀ, ਹੋਊ ਬੁਨਿਆਦ ਪੱਕੀ,
ਇਸ ਸਕੂਲ ਵਿੱਚੋਂ, ਪੜ੍ਹਕੇ ਜਾਣਗੇ ਜੋ।
ਵਿੱਚ ਸਮਾਜ ਦੇ ਰਹਿਕੇ, ਉਹ ਦਿੱਸਣ ਵੱਖਰੇ,
ਜੀਵਨ ਵਿੱਚ ਵੀ ਉੱਚੇ, ਚੜ੍ਹਦੇ ਜਾਂਣਗੇ ਉਹ॥

ਅੱਜ ਤੁਸੀਂ ਤੱਕੋ, ਸਕੂਲ ਦੀ ਬਿਲਡਿੰਗ ਦੇ ਵੱਲ,
ਵੱਡੇ ਨਾਮੀ School ਤੋਂ, ਘੱਟ ਕੋਈ ਨਹੀਂ।
ਤਿੰਨ ਮੰਜ਼ਿਲੀ ਇਮਾਰਤ, ਜੋ ਹੈ ਖ਼ੂਬਸੂਰਤ,
ਨਾਲੇ ਕਮਰਿਆਂ ਦੀ ਗਿਣਤੀ, ਵੀ ਘੱਟ ਕੋਈ ਨਹੀਂ।
ਕਿੰਨੀ ਸੋਹਣੀ ਹਰਿਆਵਲ, ਹੈ ਗੇਟ ਲਾਗੇ,
ਵਿੱਚ ਸਫਾਈ ਵੀ ਕਿਸੇ ਤੋਂ, ਘੱਟ ਕੋਈ ਨਹੀਂ।

ਨਾਲ Smile ਤੁਹਾਨੂੰ, ਜੋ Welcome ਕਰਦੈ,
ਸੁਆਗਤੀ Staff ਵੀ ਕਿਸੇ ਤੋਂ, ਘੱਟ ਕੋਈ ਨਹੀਂ।
ਮੁਸਲਮਾਨ ਤੇ ਸਿਆਮੀ, ਸਿੱਖ ਬੱਚੇ ਵੀ ਪੜ੍ਹਦੇ ਏਥੇ,
ਹਿੰਦੂ ਸਿੱਖਾਂ ਦੇ ਬੱਚੇ, ਵੀ ਪਏ ਪੜ੍ਹਦੇ।
ਕਈ ਆਪੂੰ ਪੜ੍ਹ ਕੇ, ਗਏ ਹੈਨ ਇੱਥੋਂ,
ਅਗੋਂ ਉਨ੍ਹਾਂ ਦੇ ਬੱਚੇ, ਵੀ ਪਏ ਪੜ੍ਹਦੇ॥

ਇਸ ਵਾਰੀ ਵੀ, ਸਕੂਲ ਦੇ ਬੱਚਿਆਂ ਨੇ,
ਉੱਚੇ ਨੰਬਰ ਲੈ ਕੀਤਾ, ਕਮਾਲ ਵਾਹਵਾ।
Result ਵੇਖ ਕੇ, ਇੱਥੋਂ ਦੇ ਬੱਚਿਆਂ ਦਾ,
Famous Schools ਨੂੰ ਹੋਇਆ, ਮਲਾਲ ਵਾਹਵਾ।
ਅਸੀਂ ਇਸ ਉਚਾਈ ਤੋਂ, ਥੱਲੇ ਉਤਰਨਾ ਨਹੀਂ,
ਸੋ ਕਰਨਾ ਪਊਗਾ ਅੱਗੋਂ, ਖ਼ਿਆਲ ਵਾਹਵਾ।
Students ਖੁਸ਼, Staff ਤੇ Parents ਵੀ ਖੁਸ਼,
Co-Education ਵਾਂਗ, ਮਿਲੇ ਮਿਸਾਲ ਵਾਹਵਾ।
ਵਿਦਿਆਰਥਨਾਂ ਕਾਹਨੂੰ, ਕਿਸੇ ਤੋਂ ਰਹਿਣ ਪਿੱਛੇ,
ਓਨ੍ਹਾਂ ਤਾਈਂ ਵੀ ਕਈ ਵਾਰੀ, ਅਜ਼ਮਾਇਆ ਏ।
ਆਪਣੇ School ਨੂੰ, ਉੱਚਾ ਲਿਜਾਣ ਲਈ,
ਓਨ੍ਹਾਂ ਵੀ ਅੱਗੇ ਵੱਧ ਕੇ, ਹਿੱਸਾ ਪਾਇਆ ਏ॥

ਬੂੰਦ ਬੂੰਦ ਦੇ ਨਾਲ, ਹੀ ਭਰੇ ਭਾਂਡਾ,
ਗੱਲ ਇਸ ਨੂੰ, ਸਾਰੇ ਹੀ ਮੰਨਦੇ ਨੇ।
Management ਅਤੇ, ਪਤਵੰਤੇ ਸੱਜਣ ਮਿਲ ਕੇ,
ਆਪੂੰ ਵਾਂਗ ਸਿਆਣਿਆਂ ਦੇ, ਪਿੜ ਬੰਨਦੇ ਨੇ।
Parents ਅੱਗੋਂ ਹਨ, ਦਿੰਦੇ ਸਹਿਯੋਗ ਪੂਰਾ,
ਜੇ Teacher ਹੋਣ ਗੁੱਸੇ, ਜਾਂ ਡੰਨਦੇ ਨੇ।
ਬੱਚੇ ਮਿਹਨਤਾਂ ਵਿੱਚ, ਨਾ ਰਹੇ ਪਿੱਛੇ,
ਤਾਹੀਓਂ ਅੱਜ ਪਏ ਉਹ, ਹੱਦਾਂ ਭੰਨਦੇ ਨੇ।
550 ਤੋਂ ਉੱਤੇ, ਸਕੂਲ ਦੀ ਉਦੋਂ ਗਿਣਤੀ,
School Nursery ਤੋਂ, ਇਹ ਪਿਆ ਚੱਲਦਾ।
ਕਿੱਥੇ ਪ੍ਰਾਇਮਰੀ, Middle ਹੁਣ Sr. Secondary ਹੈ,
ਹੌਲੀ-ਹੌਲੀ ਇਹ ਬੂਟਾ, ਰਿਹਾ ਫੱਲਦਾ॥

Music Room ਤੱਕੋ, ਉੱਥੇ ਸਭ ਕੁਝ ਏ,
Instrument ਚਾਹੋ ਜਿਹੜਾ, ਸ਼ੁਰੂ ਕਰ ਸਕਦੇ।
Library ਵਿੱਚ ਜਾਕੇ, ਇਤਿਹਾਸ ਫੋਲੋ,
ਹੋਏ ਜ਼ੁਲਮ ਪੜ੍ਹਕੇ ਆਪੇ, ਅੱਥਰੂ ਕਿਰ ਸਕਦੇ।
ਕੀ Chemistry Lab &, Physics ਦੀ Lab,
ਹਰ ਤਰ੍ਹਾਂ ਦੇ Test, ਉੱਥੇ ਕਰ ਸਕਦੇ।
Computer Room ਵਿੱਚ, ਬਹਿ ਕੇ 30-35 ਬੱਚੇ,
ਆਪੋ ਆਪਣੀ Practice, ਵੀ ਕਰ ਸਕਦੇ।
S. S. Bumrah Skating ਮਾਸਟਰ &, Gurpreet Singh Badminton Teacher,
Cricket ਵਿੱਚ ਵੀ, ਨਾ ਸਾਡਾ ਕੋਈ ਜਵਾਬ ਦਿੱਸੇ।
Director Mrs Sodhi ਨੂੰ, ਵਾਹਵਾ Experience ਹੈ,
ਤਾਹੀਓਂ Discipline ਵੀ, ਲਾ-ਜਵਾਬ ਦਿੱਸੇ॥

Waste Material Use &, Science Club ਵਰਗੇ,
ਨਾਲ Gardening ਦੇ, Programme ਪਏ ਚੱਲਦੇ ਨੇ।
President House 'ਚ, ਬੱਚਿਆਂ ਕੀਰਤਨ ਕੀਤਾ,
ਵਿੱਚ ਮਰਿਯਾਦਾ ਦੇ ਸਭ, ਇੰਜ ਪਏ ਚੱਲਦੇ ਨੇ।
ਕੀਰਤਨ, ਕਥਾ, ਲੈਕਚਰ, ਅਤੇ ਦਸਤਾਰ-ਬੰਦੀ,
ਨਾਲੇ ਨਿਤਨੇਮ ਮੁਕਾਬਲੇ, ਵੀ ਪਏ ਚੱਲਦੇ ਨੇ।
ਇਹ ਕੋਈ ਨਾ ਸਮਝੇ, ਹੈਣ ਕਿਵੇਂ ਚੱਲਦੇ,
ਸਤਿਗੁਰੂ-ਬਖ਼ਸ਼ਿਸ਼ ਸਦਕਾ, ਸਭ ਪਏ ਚੱਲਦੇ ਨੇ।
26 Janauary 1989 & 1992, ਸਾਡੇ ਬੱਚਿਆਂ, Rep. Day Parade 'ਚ ਲੈ ਹਿੱਸਾ,
ਸਮੇਂ ਤਾਈਂ, ਉਨ੍ਹਾਂ ਇਸ ਤਰ੍ਹਾਂ ਬੰਨ੍ਹਿਆ ਸੀ।
Skating ਕਰ ਕੇ, ਹੰਸਾਂ ਦੀਆਂ ਡਾਰਾਂ ਵਾਗੂੰ,
ਅਮਨ-ਸ਼ਾਂਤੀ ਲਈ, ਤਾਣਾ ਤੱਣਿਆ ਸੀ॥

Students ਪੜ੍ਹਾਈ ਦੇ, ਨਾਲ ਨਾਲ Photography,
ਤੇ Environment ਦੀ, ਸਿੱਖਿਆ ਵੀ ਲਈ ਜਾਂਦੇ।
ਕੀਰਤਨ, ਕਥਾ, ਲੈਕਚਰ ਅਤੇ, ਦਸਤਾਰ-ਬੰਦੀ ਦੇ,
Competitions ਵਿੱਚ Medals ਵੀ ਲਈ ਜਾਂਦੇ।
ਬੱਚੇ-ਬੱਚੀਆਂ ਬਾਹਰਲੀਆਂ, ਸਟੇਜਾਂ 'ਤੋਂ ਜਾ ਕੇ,
Momentous, Shields ਤੇ, Prizes ਵੀ ਲਈ ਜਾਂਦੇ।

ਅਗੋਂ Colleges ਵਿੱਚ, Admissions ਲੈ ਕੇ,
Students ਆਪਣੇ School ਦਾ, ਨਾਂ ਅੱਗੇ ਲਈ ਜਾਂਦੇ।
ਮਾਣ ਮਿਲਦਾ ਪਿਆ, ਅੱਜ ਉਸ ਸਿੱਖਿਆ ਨੂੰ,
ਚੰਗੇ ਨੰਬਰਾਂ ਨਾਲ, ਜੋ ਮਿਲੀ ਉਨ੍ਹਾਂ।
ਸਾਡਾ ਸਭਨਾ ਦਾ ਸੀਨਾ, ਹੈ ਫੁੱਲ ਜਾਂਦਾ,
ਅੱਗੇ ਥਾਂ ਉਚੇਰੀ, ਜਦ ਮਿਲੀ ਉਨ੍ਹਾਂ॥

ਹੋਰ ਕੀ ਕੀ Cultural, Activities ਹੁੰਦੀਆਂ ਨੇ,
ਕਿੰਜ ਦੱਸਾਂ ਅੱਜ, ਇਸ ਸਕੂਲ ਦੇ ਵਿੱਚ।
ਅਜੇ ਬਹੁਤ ਮੈਂ, ਨਾਮ ਗਿਣਵਾ ਸਕਦਾ,
ਜਿਹੜੀਆਂ ਹੁੰਦੀਆਂ ਨੇ, ਇਸ ਸਕੂਲ ਦੇ ਵਿੱਚ।
ਕਈ ਹੋਰ Religious, Programme ਪਏ ਚੱਲਦੇ,
ਕਿਹੜੇ ਕਿਹੜੇ ਗਿਣਾਵਾਂ, ਇਸ ਸਕੂਲ ਦੇ ਵਿੱਚ।
ਵਾਧੂ ਇਕ ਲੰਮੀ, ਕਵਿਤਾ ਬਣ ਜਾਏਗੀ,
ਜੇ ਹੁੰਦਾ ਸਭ ਕੁਝ ਗਿਣਾਵਾਂ, School ਦੇ ਵਿੱਚ।
ਲੋਕੀਂ ਇਸ School ਦੀ, ਅੱਜ ਗਿਣਤੀ ਆਪੂੰ,
Famous Public Schools, ਨਾਲ ਕਰੀ ਜਾਂਦੇ।
ਅੱਜ School ਦਾ ਨਕਸ਼ਾ, ਬਦਲਿਆ ਏ,
ਮਿਲ ਕੇ ਏਕਤਾ ਨਾਲ, ਕੰਮ ਸਾਰੇ ਕਰੀ ਜਾਂਦੇ॥

## SCHOOL IS DIVIDED IN FOUR HOUSES

ਸ਼ਹੀਦ ਬਿਸ਼ਨ ਸਿੰਘ, ਹਾਊਸ 'ਚ ਜੂਨੀਅਰ ਬੱਚੇ,
ਬੱਚੇ ਛੋਟੇ ਜੋ, 12 ਕੁ ਸਾਲ ਦੇ ਨੇ।
ਸ਼ਹੀਦ ਦੀਪ ਸਿੰਘ, ਹਾਊਸ ਦੇ ਵਿੱਚ ਸੀਨੀਅਰ ਬੱਚੇ,
ਆਪਣੇ ਜੀਵਨ 'ਚ, ਕਮੀਆਂ ਨੂੰ ਭਾਲਦੇ ਨੇ।
ਮਾਤਾ ਹੁਕਮੀ ਹਾਊਸ, ਵਿੱਚ ਛੋਟੀਆਂ ਬੱਚੀਆਂ ਦਾ,
ਜੀਵਨ ਆਪਣੀ, ਤਰ੍ਹਾਂ ਨਾਲ ਢਾਲਦੇ ਨੇ।
ਮਾਤਾ ਭੁਪਿੰਦਰ ਕੌਰ, ਹਾਊਸ ਦੀਆਂ ਬੱਚੀਆਂ ਨੂੰ,
Trained ਕਰਨ ਜੋ ਆਪੂੰ ਕਮਾਲ ਦੇ ਨੇ।
ਆਪਸ ਵਿੱਚ Competitions, ਹੋਣ ਸਭ ਦੇ,
ਜਿੱਤ-ਹਾਰ, ਬਰਾਬਰੀ ਇੰਜ ਪਈ ਚੱਲਦੀ ਏ।
ਇਹਨਾਂ ਤਾਈਂ ਇਸ, ਲਾਇਕ ਬਨੌਣ ਦੇ ਲਈ,
ਲੋੜ ਜਾਪਦੀ, ਇਕ ਇਕ ਪਲ ਦੀ ਏ॥

ਬੱਚਾ-ਬੱਚੀ ਇਸ ਸਕੂਲ, ਵਿੱਚ ਪੜ੍ਹੇਗਾ ਜੋ,
ਉਹਦਾ ਵੱਖਰਾ ਹੀ ਇਕ ਕਿਰਦਾਰ ਹੋਣੈ।
ਉਹ ਨਾਮਧਾਰੀ ਮਰਿਯਾਦਾ, ਵਿੱਚ ਤਾਂ ਹੋਊ ਪੱਕਾ,
ਵੱਖਰਾ ਦੂਜਿਆਂ ਤੋਂ, ਉਹਦਾ ਮਿਆਰ ਹੋਣੈ।
ਸੱਚ ਬੋਲਣ ਦੀ, ਸਿੱਖਿਆ ਮਿਲੇ ਐਸੀ,
ਝੂਠਾ ਕਦੇ ਵੀ ਨਹੀਂ, ਉਹਦਾ ਇਕਰਾਰ ਹੋਣੈ।
ਚਿੱਟਾ ਕੁੜਤਾ, ਪਜਾਮਾ ਤੇ ਦਸਤਾਰ ਸਿੱਧੀ,
ਨਾਲੇ ਸਿੱਖ ਸਤਿਗੁਰੂ ਦਾ, ਵਾਧੂ ਗ਼ਮਖ਼ਾਰ ਹੋਣੈ।
ਇਹ ਨਿਰਾ School ਹੀ ਨਹੀਂ, ਯੋਗਾ-ਆਸ਼ਰਮ ਵੀ ਏ,
ਏਥੇ ਯੋਗਾ ਦੀ, ਸਿੱਖਿਆ ਨਾਲ ਮਿਲਦੀ।
ਮਨ ਨਹੀਂ ਡੋਲਦਾ, ਕਿਸੇ ਵੀ ਗੱਲ ਉੱਤੇ,
ਨੀਂਹ ਪੱਕੀ, ਨਹੀਂ ਸਾਲਾਂ ਦੇ ਸਾਲ ਹਿਲਦੀ॥

ਯੋਗ Chairman ਅਤੇ, Worthy Principal ਤੋਂ,
ਕਿਉਂ ਸਭ ਆਸ, ਅਜੇਹੀ ਹੀ ਰੱਖਦੇ ਨੇ।
Medical Check Up ਵੀ, ਹਰ ਮਹੀਨੇ ਹੁੰਦਾ,
ਚਿਹਰੇ ਸੇਬ ਵਾਂਗੂੰ, ਤਾਹੀਓਂ ਪਏ ਭੱਖਦੇ ਨੇ।
ਨਾਲ Teachers ਦੇ, English ਵਿੱਚ ਗੱਲ ਕਰਨੀ,
ਜਿਹੜੇ ਨਹੀਂ ਕਰਦੇ, ਮਜ਼ਾ ਉਹ ਚੱਖਦੇ ਨੇ।
ਪੂਜਯ ਸਤਿਗੁਰੂ ਜੀ ਦੀ, ਹੈ ਕਮਾਲ ਤੱਕਣੀ,
ਆਉਂਦੇ ਜਾਂਦੇ ਉਹ, ਬੱਚਿਆਂ ਨੂੰ ਲੱਖਦੇ ਨੇ।
Executive Committee ਦੇ, ਸਾਰੇ Members ਨੇ ਵੀ,
ਆਪਣੀ ਸਾਰੀ ਵਾਹ, ਜ਼ੋਰਾਂ ਨਾਲ ਲਾਈ ਹੋਈ ਏ।
ਇਹ School ਨਾਮਧਾਰੀ-ਪੰਥ, ਦੀ ਜਾਨ ਹੈ ਅੱਜ,
ਤੁਹਾਡੀ ਸਭ ਦੀ ਸ਼ਾਨ, ਸਵਾਈ ਹੋਈ ਏ॥

ਇਸ School ਵਿੱਚ, Management ਨੇ ਹੁਣ,
ਇੱਕ Course, ਪਹਿਲੀ ਵਾਰ ਹੈ ਸ਼ੁਰੂ ਕੀਤਾ।
ਇਕ ਸਾਲ ਦੇ ਵਿੱਚ, Complete ਹੋ ਸਕਦੈ,
Hospital Management, course ਜੋ ਸ਼ੁਰੂ ਕੀਤਾ।
ਕੁਲ ਦਸ ਹਜ਼ਾਰ ਫੀਸ, ਚਾਹੀਦੀ ਇਸ ਲਈ,
Admission, B.A. ਤੋਂ ਬਾਅਦ ਹੈ ਸ਼ੁਰੂ ਕੀਤਾ।

ਪਹਿਲੀ ਵਾਰ, Government Approval ਦੇ ਨਾਲ,
ਪਹਿਲਾ ਇਸ ਤਰ੍ਹਾਂ ਦਾ, Course ਹੈ ਸ਼ੁਰੂ ਕੀਤਾ।
In first Batch, ਹੈਰਾਨੀ ਦੀ ਗੱਲ ਵੇਖੋ,
ਖੁਦ Doctors, ਵੀ Admissions ਲਈ ਜਾਂਦੇ।
"ਬੇਅੰਤ ਜੀ" ਨੇ, ਉਦਘਾਟਨ ਹੈ ਆਪ ਕੀਤਾ,
ਨਾਲੇ ਹਿੰਮਤ ਤੇ, ਬਖ਼ਸ਼ਿਸ਼ ਵੀ ਦਈ ਜਾਂਦੇ॥

ਪ੍ਰੋ. ਤਾਰਾ ਸਿੰਘ ਤੇ, ਸੂਬਾ ਸੁਖਦੇਵ ਸਿੰਘ ਜੀ ਨਾਲ,
ਸੂਬਾ ਅਰਵਿੰਦ ਸਿੰਘ, ਆਪਣੀ ਵਾਹ ਲਾਈ ਜਾਂਦੇ।
ਸਰਵ ਸ੍ਰੀ ਮਹਿੰਦਰ ਸਿੰਘ, ਜਸਬੀਰ ਸਿੰਘ ਤੇ, ਸੁਲੱਖਣ ਸਿੰਘ ਸੂਰ ਮਿਲਕੇ,
Political Support ਵੀ, ਆਪਣੀ ਲਾਈ ਜਾਂਦੇ।
ਸਰਵ ਸ੍ਰੀ ਰਮਣੀਕ ਸਿੰਘ, ਸਾਧਾ ਸਿੰਘ ਤੇ, ਨਰਿੰਦਰ ਸਿੰਘ ਖੁਰਾਣਾ ਆਪੂੰ,
ਤਨ-ਮਨ-ਧਨ ਵੀ, ਆਪਣਾ ਲਾਈ ਜਾਂਦੇ।
ਅੱਜ 2-3 ਬੱਸਾਂ ਸਕੂਲ, ਦੀਆਂ ਆਪਣੀਆਂ ਨੇ,
ਚੰਗੇ ਪਾਸੇ ਕਮਾਈ, ਹਨ ਲਾਈ ਜਾਂਦੇ।
ਹੋਰ ਜਿਹੜੇ ਵੀ ਹਨ, ਹੈਨ ਧੰਨਤਾਯੋਗ ਉਹ ਵੀ,
ਆਪਣੋ-ਆਪਣਾ ਹਿੱਸਾ, ਜਿਹੜੇ ਪਾਈ ਜਾਂਦੇ।
ਸਕੂਲ ਦਾ ਨਕਸ਼ਾ Architect, ਸੁਦਰਸ਼ਨ ਸਿੰਘ ਤਿਆਰ ਕੀਤਾ,
ਜੋ ਵਧੇਰੀਆਂ ਖੁਸ਼ੀਆਂ, ਸਤਿਗੁਰਾਂ ਤੋਂ ਪਾਈ ਜਾਂਦੇ॥

ਨਿਰੇ Teachers ਹੀ, ਵਧਾਈ ਦੇ ਨਹੀਂ ਪਾਤਰ,
ਬੱਚਿਆਂ ਰਾਤ-ਰਾਤ ਬਹਿ ਕੇ, ਪੜ੍ਹਾਈਆਂ ਕੀਤੀਆਂ ਨੇ।
ਨਾਲ Parents ਦਾ ਵੀ, ਮਿਲਿਆ ਸਹਿਯੋਗ ਉਨ੍ਹਾਂ,
ਤਾਹੀਓਂ ਫ਼ਤਹਿ ਇਹ, ਮੰਜ਼ਿਲਾਂ ਕੀਤੀਆਂ ਨੇ।
Vice Principal S. B. Singh, ਨੇ ਪੂਰਾ ਜ਼ੋਰ ਲਾਇਆ,
Director Mrs. Sodhi ਰੱਜ, ਮਿਹਨਤਾਂ ਕੀਤੀਆਂ ਨੇ।
ਹੰਸਪਾਲ ਜੀ ਤੇ ਸੰਤ ਬਲਵੰਤ ਸਿੰਘ ਬਹੁਤ ਮਿਹਨਤ ਕੀਤੀ,
"ਬੇਅੰਤ ਪਾਤਸ਼ਾਹ ਜੀ" ਨੇ ਵੀ, ਬਖ਼ਸ਼ਿਸ਼ਾਂ ਕੀਤੀਆਂ ਨੇ।
ਇਹ School ਇਕ ਖ਼ਵਾਬ, ਸੀ ਸਤਿਗੁਰਾਂ ਦਾ,
ਇੰਜ ਹੁੰਦਾ ਵੇਖ ਪੂਰਾ, ਆਪੇ ਮੁਸਕਰਾਂਵਦੇ ਨੇ।
ਦਾਸ ਕੋਲੋਂ, ਇਹ ਸੇਵਾ ਸੀ, ਲੈਣਾ ਚਾਹੁੰਦੇ,
ਖੁਸ਼ੀ ਨਾਲ, ਇਹ ਸੇਵ ਕਮਾਂਵਦੇ ਨੇ॥

ਨਾਮਧਾਰੀ-ਸਮਾਜ, ਵਧਾਈਆਂ ਦੀ ਭਰੇ ਝੋਲੀ,
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ, ਪਹਿਲੀ ਵਧਾਈ ਹੋਵੇ।
Chairman Hanspal Ji, ਸੂਬੇ-ਸਾਹਿਬਾਨਾਂ ਤਾਈਂ,
Principal ਬਿਅੰਤ ਕੌਰ ਤੇ, Vice Principal ਨੂੰ, ਵਧਾਈ ਹੋਵੇ।
Management ਤੇ, Executive Members, Director Mrs. Sodhi,
ਨਾਲੇ Parents Teachers, Assocation, ਨੂੰ ਵਧਾਈ ਹੋਵੇ।
School Staff & Teachers, ਤੇ Vice Principal, ਸਤਵੰਤ ਕੌਰ ਨੂੰ,
New Principal, Col. Mehra, All Students & Parents ਨੂੰ ਵਧਾਈ ਹੋਵੇ।
ਮਾਤਾ ਚੰਦ ਕੌਰ ਜੀ ਨੂੰ, ਬਹੁਤ ਵਧਾਈਆਂ, ਉਨ੍ਹਾਂ ਦੀ,
ਰਹਿਨੁਮਾਈ ਨੂੰ, ਭੁਲਾਇਆ ਨਹੀਂ, ਜਾ ਸਕਦਾ।
ਸ੍ਰੀ ਸਤਿਗੁਰੂ, ਉਦੇ ਸਿੰਘ ਜੀ ਨੂੰ ਵੀ, ਬਹੁਤ ਵਧਾਈਆਂ ਨੇ 'ਰਤਨ',
ਕੀਤੀਆਂ ਬਖ਼ਸ਼ਿਸ਼ਾਂ ਨੂੰ, ਗਿਣਾਇਆ ਨਹੀਂ, ਜਾ ਸਕਦਾ॥

***

## ਸਤਿਗੁਰੂ ਜੀ - ਰੁਬਾਈ

ਬਹੁਤੇ ਸਵਾਲੀ, ਦਰ ਤੇਰੇ, ਤੂੰ ਵਾਲੀ, ਇੱਕ ਹੈਂ।
ਆਪੇ ਸੰਭਾਲੇਂ, ਇਹ ਚਮਨ, ਤੂੰ ਮਾਲੀ, ਇੱਕ ਹੈਂ।
ਇਹਨਾਂ, ਚਿਹਰਿਆਂ ਤੇ ਚਮਕ, ਜੋ ਹੈ, ਦਿੱਸਦੀ 'ਰਤਨ',
ਸਤਿਗੁਰੂ ਤੂੰ, ਵੰਡਦੈਂ ਰੌਸ਼ਨੀ, ਤੂੰ ਲਾਲੀ, ਇੱਕ ਹੈਂ॥

## ਰੁਬਾਈਆਂ

ਕਿਉਂ ਵਾਧੂ, ਫਿਰਦੇ ਓ, ਮਨ ਟਿਕਦਾ, ਨਹੀਂ ਕਿਧਰੇ।
ਇੱਕੋ ਨੇ, ਮੁੱਲ ਪੌਣਾ, ਹੋਰ ਵਿਕਣਾ, ਨਹੀਂ ਕਿਧਰੇ।
ਗੁਰੂਆਂ ਦਾ, ਘਰ ਭੈਣੀ, ਧੂੜੀ ਮਸਤਕ, ਲਾਓ ਤੁਸੀਂ,
ਚੁਰਾਸੀ ਮੁਕ, ਜਾਣੀ 'ਰਤਨ', ਫਿਰ ਕਿਹਨੇ, ਜਾਣਾ ਕਿਧਰੇ॥

***

ਮੁਕੱਦਰ ਵਿੱਚ, ਲਿਖਿਆ ਦੁੱਖ ਜੋ, ਉਹ ਵੀ ਪੈਂਦਾ ਏ ਸਹਿਣਾ।
ਜੇ ਸਾਨੂੰ, ਉਹ ਲੱਗਦੈ ਬਹੁਤਾ, ਤਾਂ ਕਰਕੇ ਅਰਜ਼ ਹੀ ਕਹਿਣਾ।
ਜੇਕਰ ਇਹ, ਸਮਝ ਆ ਜਾਵੇ, ਪਿਛਲਾ ਕੀਤਾ ਏ ਮਿਲਦਾ,
ਝੱਟ, ਓਸ ਠੀਕ ਕਰ ਦੇਣੈ 'ਰਤਨ', ਰਜ਼ਾ ਦੇ ਵਿੱਚ ਹੀ ਰਹਿਣਾ॥

# ਇਕ ਚੋਜ
# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ

## ਸ੍ਰੀ ਸਤਿਗੁਰੂ ਹਰੀ ਸਿੰਘ ਦੇ ਵੇਲੇ ਦੇ ਸਿੱਖ ਬਖ਼ਸ਼ੀ ਜੀ ਨਾਲ
## (ਬਿਰਧਸ਼ਾਲਾ ਸ੍ਰੀ ਭੈਣੀ ਸਾਹਿਬ ਵਿੱਚ)

ਸ਼ਾਂਤ-ਸੁਭਾ ਦੇ, ਮਾਲਿਕ ਹਨ ਜੋ, ਸਭਨਾ ਦੇ ਪ੍ਰਿਤਪਾਲਕ, ਹਨ ਜੋ।
ਆਪ ਸ਼ਾਂਤਮਈ, ਤੇ ਠੰਡੀ ਮੂਰਤ, ਏਹੋ ਜਹੀ ਮੇਰੇ ਰੱਬ, ਦੀ ਸੂਰਤ।
ਸਤਿਗੁਰੂ, ਜਗਜੀਤ ਸਿੰਘ ਉਨ੍ਹਾਂ ਦਾ ਨਾਮ, ਸ੍ਰੀ ਭੈਣੀ ਸਾਹਿਬ ਉਨ੍ਹਾਂ ਦਾ ਧਾਮ।
ਤੂੰ ਮੇਰਾ ਪਿਤਾ, ਤੂੰ ਹੈਂ ਮੇਰਾ ਮਾਤਾ, ਹੈ ਇਹੋ ਜਿਹਾ ਅਟੁੱਟ, ਇਹ ਨਾਤਾ।
ਜਿਉਂ ਮਾਤ-ਪਿਤਾ, ਤੋਂ ਬਾਲਕ ਮੰਗਦਾ, ਤੇ ਸਤਿਗੁਰੂ ਆਪਣੇ ਰੰਗ, ਵਿੱਚ ਰੰਗਦਾ।
ਇੰਜ ਸਤਿਗੁਰੂ, ਤੋਂ ਮੰਗਣ ਲੱਗਿਆਂ, ਸੇਵਕ ਵੀ ਨਹੀਂ ਕਦੇ, ਵੀ ਸੰਗਦਾ॥

ਜਿਵੇਂ ਮਾਤਾ-ਪਿਤਾ, ਰੱਖ ਦੇ ਹਨ ਧਿਆਨ, ਤਾਂ ਬੱਚਿਆਂ ਲਈ, ਸੌਖ਼ੀ ਗੁਜ਼ਰਾਨ।
ਉਵੇਂ ਸਤਿਗੁਰੂ ਜੀ, ਵੀ ਰਖ਼ਦੇ ਖ਼ਿਆਲ, ਜਾਣਨ ਸਭ ਦੇ, ਦਿਲ ਦਾ ਹਾਲ।
ਰੱਜ ਖੁਸ਼ੀਆਂ ਦਿੰਦੇ, ਹਨ ਅੰਤਰਜਾਮੀਂ, ਹਰ ਕੋਈ ਭਰਦੈ, ਇਸ ਦੀ ਹਾਮੀ।
ਸਤਿਗੁਰੂ ਸਭ ਦੇ, ਦਿਲਾਂ ਦੀ ਜਾਣਨ, ਤਾਂ ਸਿੱਖ ਵੀ ਮੌਜ, ਬਹਾਰਾਂ ਮਾਨਣ॥

ਸ੍ਰੀ ਭੈਣੀ ਸਾਹਿਬ, ਦੀ ਵਾਰਤਾ ਜਾਣੋ, 1986-87 ਦੀ ਗੱਲ, ਇਹ ਮਾਨੋ।
ਸਰਦੀਆਂ ਵਾਲੀ, ਰੁੱਤ ਸੀ ਆਈ, ਇਸ ਰੁੱਤ ਦੀ ਹੁੰਦੀ, ਸ਼ਾਨ ਸਵਾਈ।
ਆਪੇ ਸਤਿਗੁਰੂ ਜੀ, ਕੁਝ ਸਿੱਖਾਂ ਨਾਲ, ਬਿਰਧਾਂ ਦਾ ਜਾਨਣ, ਲਈ ਹਾਲ।
ਜਾ ਬਜ਼ੁਰਗਾਂ ਤਾਈਂ, ਦਰਸ਼ਨ ਦਿੰਦੇ, ਚਰਨ ਵੀ ਆਪਣੇ, ਪਰਸਨ ਦਿੰਦੇ।
ਬਿਰਧ-ਸ਼ਾਲਾ ਵਿੱਚ, ਬਿਰਧ ਜੋ ਸਾਰੇ, ਹਨ ਸਤਿਗੁਰੂ ਜੀ ਨੂੰ, ਬਹੁਤ ਪਿਆਰੇ।
ਉੱਥੇ ਹੁੰਦਿਆਂ ਰੋਜ਼, ਹੀ ਦਰਸ਼ਨ ਦਿੰਦੇ, ਨਾਲੇ ਹਾਲ-ਚਾਲ, ਪੁੱਛ ਲੈਂਦੇ।
ਲੋੜ ਉਨ੍ਹਾਂ ਦੀ, ਪੂਰੀ ਕਰਦੇ, ਆਪੇ ਜਾ ਕੇ, ਕਿਰਪਾ ਕਰਦੇ॥

ਬਿਰਧਾਂ ਵਿੱਚ ਇਕ, ਬਖ਼ ਸ਼ੀ ਜੀ ਸਨ, ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ, ਦੇ ਸਿੱਖ ਸਨ।
ਉਦੋਂ ਹੁੰਦੇ ਸਨ, ਘੋੜਿਆਂ ਦੇ Incharge, ਜਾਂ ਬਿਰਧ ਹੋਏ ਛੱਡ, ਦਿੱਤਾ Charge।
ਕਿੰਜ ਸਤਿਗੁਰੂ ਜੀ, ਕਰਦੇ ਸਭ ਕਾਜ, ਇੰਜ ਰੱਖ ਲੈਂਦੇ ਸੇਵਕ, ਦੀ ਲਾਜ।
ਸਭਨਾਂ ਸਤਿਗੁਰੂ ਜੀ ਨੂੰ, ਮੱਥਾ ਟੇਕਿਆ ਵਾਰੋਵਾਰੀ, ਤਾਂ ਬਖ਼ਸ਼ੀ ਜੀ ਨੇ, ਅਰਜ਼ ਗੁਜ਼ਾਰੀ।
ਸਭਨਾਂ ਦੇ ਹੱਥ, ਜੁੜੇ ਹੋਏ ਸਨ ਸਾਰੇ, ਹੀ ਇੰਜ ਕੋਲ, ਖੜ੍ਹੇ ਸਨ।
ਠੰਢ ਪੈਂਦੀ ਝੈਨੀ, ਨਾ ਠੱਲ੍ਹੀ ਜਾਵੇ, ਹੁਣ ਨਾ ਸਰਦੀ, ਝੱਲੀ ਜਾਵੇ॥

ਅੱਜ-ਕਲ ਬਹੁਤੀ, ਠੰਡ ਪਈ ਲੱਗਦੀ, ਨਾਲੇ ਠੰਡੀ ਵਾ, ਪਈ ਵੱਗਦੀ।
ਕਿਰਪਾ ਦੇ ਘਰ, ਦੇ ਵਿੱਚ ਆਓ, ਦੋ ਕਿੱਲੋ ਬਦਾਮ ਦੀਆਂ, ਗਿਰੀਆਂ ਭਿਜਵਾਉ।
ਬਖ਼ਸ਼ੀ ਜੀ ਵੱਲ ਤੱਕ, ਸਤਿਗੁਰੂ ਜੀ ਮੁਸਕਾਏ ਨਾਲੇ ਉਨ੍ਹਾਂ ਆਪੇ, ਬੋਲ ਅਲਾਏ।
ਬਖਸ਼ੀ ਜੀ ਤੁਸੀਂ, ਫਿਕਰ ਨਾ ਕਰਨਾ, ਥੋੜ੍ਹਾ ਜਿਹਾ ਧੀਰਜ, ਤੁਸੀਂ ਧਰਨਾ।
ਮੈਂ ਜਲਦੀ, ਇੰਤਜ਼ਾਮ ਕਰਵਾਂਦਾ, ਨਾਲੇ ਗਿਰੀਆਂ, ਹਾਂ ਭਿਜਵਾਂਦਾਂ॥

ਸੱਚੇ ਪਾਤਸ਼ਾਹ ਜੀ, ਫਿਰ ਉਸ ਤੋਂ ਬਾਦ, ਅਕਾਲ ਬੁੰਗੇ ਦੀ, ਕਰਕੇ ਯਾਦ।
ਜਾ ਉੱਧਰ ਵੀ, ਦਰਸ਼ਨ ਦੇ ਆਏ, ਫਿਰ ਲੰਗਰ ਹਾਲ ਦੇ, ਵੱਲ ਮੁੜ ਆਏ।
ਜਦ ਲੰਗਰ, ਹਾਲ ਦੇ ਨੇੜੇ ਪੁੱਜੇ, ਜਾਣਨਹਾਰ ਜੋ ਦਿਲ, ਦੀਆਂ ਬੁੱਝੇ।
ਤਾਂ ਪੂਰਨ ਸਿੰਘ, ਦੇ ਡੇਰੇ ਵੱਲੋਂ, ਇੱਕ ਸਿੱਖ ਪਿੱਛੇ, ਭੱਜਦਾ ਆਇਆ
ਉਹ ਸਾਹੋ-ਸਾਹੀ, ਹੋਇਆ ਜਾਪੇ, ਜਦੋਂ ਸੀ ਉਹ ਇੰਜ, ਨੇੜੇ ਅਇਆ॥

ਪਾਤਸ਼ਾਹ ਜੀ ਦੀ ਗੱਡੀ ਵੀ, ਹੌਲੀ ਪਈ ਚੱਲਦੀ, ਜਾਪੇ ਨਾ ਕੋਈ ਕਾਹਲ, ਨਾ ਜਲਦੀ।
ਕੁਝ ਸਿੱਖ ਗੱਡੀ, ਪਿੱਛੇ ਤੁਰਦੇ ਜਾਣ, ਝੱਟ ਸਤਿਗੁਰੂ ਜੀ ਦਾ, ਹੁਕਮ ਵਜਾਣ।
ਉਹ ਸਿੱਖ ਪਿਆ, ਇੰਜ ਪੁੱਛਦਾ ਜਾਪੇ, ਵਿੱਚ ਗੱਡੀ ਦੇ ਪਾਤਸ਼ਾਹ ਜੀ, ਹਨ ਬੈਠੇ ਆਪੇ।
ਅੱਗੋਂ ਸਿੱਖਾਂ ਹਾਂ ਜੀ, ਕਹਿਕੇ ਸੀਸ ਨਿਵਾਇਆ, ਤਾਂ ਹੱਥ ਜੋੜ ਉਸ, ਇੰਜ ਫ਼ੁਰਮਾਇਆ।
ਉਹ ਕਹਿੰਦਾ, ਮੈਨੂੰ ਵੀ ਦਰਸ਼ਨ ਕਰਵਾਓ, ਤੁਸੀਂ ਕਿਰਪਾ ਕਰੋ, ਗੱਡੀ ਰੁਕਵਾਓ।
ਅਰਜ਼ ਹੋਈ ਤਾਂ, ਗੱਡੀ ਰੁਕ ਗਈ, ਧੌਣ ਉਹਦੀ ਸ਼ਰਧਾ, ਵਿੱਚ ਝੁੱਕ ਗਈ।
ਇੱਕ ਲਿਫ਼ਾਫ਼ਾ ਸੀ, ਹੱਥਾਂ ਵਿੱਚ ਉਹਦੇ, ਝੱਟ ਰੱਖ ਦਿੱਤਾ ਉਸ, ਚਰਨਾਂ ਉਤੇ।
ਅਗੋਂ ਸਤਿਗੁਰੂ ਜੀ ਪੁਛਦੇ, ਹੈ ਇਸ ਵਿੱਚ ਕੀ?, ਦੋ ਕਿਲੋ ਬਦਾਮ ਦੀਆਂ, ਗਿਰੀਆਂ ਹਨ ਜੀ॥

ਸਤਿਗੁਰੂ ਜੀ, ਘਟ-ਘਟ ਦੀ ਜਾਣਨ, ਕਿਤੇ ਐਵੇਂ ਨਾ ਸਿੱਖ, ਮੌਜਾਂ ਮਾਨਣ।
ਇੱਕ ਸੇਵਕ ਤਾਈਂ, ਸਤਿਗੁਰਾਂ ਬੁਲਾਇਆ, ਦੇ ਕੇ ਹੁਕਮ ਆਪੂੰ ਫ਼ੁਰਮਾਇਆ।
ਤੁਸੀਂ ਬਿਰਧ-ਸ਼ਾਲਾ, ਵਿੱਚ ਹੁਣੇ ਹੀ ਜਾਓ, ਇਹ ਲਿਫ਼ਾਫ਼ਾ ਬਖ਼ਸ਼ੀ ਜੀ, ਨੂੰ ਦੇ ਕੇ ਆਓ।
ਸੀ ਬਖ਼ਸ਼ੀ ਜੀ, ਦੀ ਤਾਂਘ ਅਜੇਹੀ, ਨਾਲੇ ਸੀ ਗਿਰੀਆਂ, ਦੀ ਮੰਗ ਅਜੇਹੀ।
ਤੁਸੀਂ ਝੱਟਪੱਟ ਜਾਓ, ਦੇਰ ਨਾ ਲਾਓ, ਇਹ ਲਿਫ਼ਾਫ਼ਾ ਬਖ਼ਸ਼ੀ ਜੀ, ਨੂੰ ਅਪੜਾਓ॥

ਉਹ ਮੰਗ ਵੀ, ਹੈ ਆਪੇ ਕਰਵਾਂਦਾ, ਫਿਰ ਝਟਪਟ ਕਿਸੇ ਦੇ, ਜ਼ਿੰਮੇ ਲਾਂਦਾ।
ਉਸ ਆਪੇ ਬਖ਼ਸ਼ੀ ਜੀ, ਤੋਂ ਅਰਜ਼ ਕਰਵਾਈ, ਫਿਰ ਬਾਹਰੋ-ਬਾਹਰ, ਪੂਰੀ ਕਰਵਾਈ।
ਉਹਦਾ ਭੇਤ, ਕਿਵੇਂ ਕੋਈ ਜਾਣੇ, ਖ਼ਪਦੇ ਰਹਿ ਗਏ, ਕਈ ਸਿਆਣੇ।
ਅਗਲੇ ਪਲ, ਉਸ ਕੀ ਕਰਨਾ ਏ, ਉਹਦੇ ਬਿਨਾਂ ਨਹੀਂ, ਸਰਨਾ ਏ॥

ਰਿੱਧੀਆਂ-ਸਿੱਧੀਆਂ, ਦਾ ਉਹ ਮਾਲਿਕ, ਉਹ ਤਿੰਨ੍ਹਾਂ ਲੋਕਾਂ ਦਾ, ਪ੍ਰਿਤਪਾਲਕ।
ਹੈ ਆਪੇ ਖੇਡ, ਰਚਾਈ ਜਾਂਦਾ, ਬੱਸ ਸੇਵਕਾਂ ਨੂੰ ਵਡਿਆਈ, ਜਾਂਦਾ।
ਸੇਵਕ ਕੋ, ਗੁਰ ਸਦਾ ਦਇਆਲ, ਉਹ ਆਪੇ ਇੰਜ ਹੈ, ਰੱਖਦਾ ਖ਼ਿਆਲ।
ਇਹ ਘਟ ਘਟ ਵਾਸੀ, ਵਿੱਚ ਹੈ ਸਾਖ਼ੀ, ਮੈਂ ਕਵਿਤਾ ਰਾਹੀਂ, ਜਿਹੜੀ ਆਖੀ।
ਇੰਜ ਸਤਿਗੁਰੂ, ਚੋਜ ਵਰਤਾਂਦੇ ਰਹਿੰਦੇ, ਬਹੁਤੇ ਸਿੱਖ ਵੀ, ਇਹੋ ਕਹਿੰਦੇ॥

ਇਹ ਤਾਂ ਹੈ, ਬੱਸ ਇੱਕੋ ਸਾਖ਼ੀ, ਜਿਹੜੀ ਸੀ ਮੇਰੇ ਮਨ ਵਿੱਚ, ਭਾਖ਼ੀ।
ਇੰਜ ਬੇਅੰਤ, ਨੇ ਹੋਰ ਪਏ, ਜੋ 'ਬੇਅੰਤ ਜੀ' ਨੇ, ਤਾਰੇ ਨੇ।
ਹਰ ਥਾਂ ਤੇ, ਹਨ ਮਿਲ ਜਾਂਦੇ, ਜੋ ਉਸ ਦੇ, ਪਿਆਰੇ ਨੇ।
ਏਦਾਂ ਦੇ, ਕਿੰਨੇ ਹੀ ਚੋਜ, ਸਤਿਗੁਰੂ ਜੀ ਆਪੇ, ਵਰਤਾਏ।
ਦਾਸ ਤੁੱਛ ਬੁੱਧੀ, ਦਾ ਮਾਲਿਕ, ਦੱਸੋ ਇਹ ਕਿੱਦਾਂ, ਗਿਣਵਾਏ।
ਇਹਦੇ ਨਾਲ ਹੀ, ਸਤ੍ਰਿਗਰੂ ਜੀ ਅੱਗੇ, 'ਰਤਨ' ਨੇ ਆਪੂੰ, ਸੀਸ ਝੁਕਾਏ॥

***

## ਰੁਬਾਈ

ਉਹ ਤਾਂ, ਘਟ-ਘਟ ਦੀਆਂ ਜਾਣੇ, ਕਾਹਨੂੰ ਪਾਵੇਂ ਰੌਲਾ।
ਉਹਦੇ ਦੇਣ ਦੇ, ਢੰਗ ਨਿਆਰੇ, ਉਹ ਐਸਾ, ਹਰਫ਼ਨ-ਮੌਲਾ।
ਥੋੜ੍ਹੀ ਦੇਰ ਲਈ, ਸ਼ੁਕਰ ਕਰੀਂ, ਨਾ ਸਿਦਕ-ਭਰੋਸਾ ਛੱਡੀਂ,
'ਰਤਨ' ਉਹਦਾ, ਕਹਿਣਾ ਮੰਨ ਲੈ, ਜੀਅ ਨਾ ਕਰ, ਤੂੰ ਹੌਲਾ॥

## ਚੌਮਿਸਰੇ

ਇਹ ਵੀ ਜਾਪੇ, ਉਸ ਦੀ ਲੀਲ੍ਹਾ, ਉਹਦੇ ਰੂਪ, ਅਨੇਕਾਂ ਤੱਕੇ।
ਕਿਧਰੇ ਖਾਣ ਨੂੰ, ਵਾਧੂ ਖੁੱਲ੍ਹਾ, ਵੇਖ ਕੇ ਲੋਕੀਂ, ਹੱਕੇ-ਬੱਕੇ।
ਕਿਸੇ ਦੇ ਕੁੱਤੇ, ਕਾਰ 'ਚ ਘੁੰਮਣ, ਕਿਤੇ ਮਿਲਣ, ਬੰਦਿਆਂ ਨੂੰ ਧੱਕੇ।
'ਰਤਨ' ਉਹ ਕਾਂਸ਼ੀ, ਮਥੁੱਰਾ ਵਿੱਚ ਵੀ, ਨਾਲੇ ਵਿੱਚ, ਮਦੀਨੇ ਮੱਕੇ॥

***

ਜਦੋਂ ਜਦੋਂ ਵੀ, ਜਿਹੜਾ ਜਿਹੜਾ ਸੀ ਦਰ ਤੇਰੇ, ਤੇ ਆਇਆ।
ਜਿਨ੍ਹੀ ਜਿਹਦੀ, ਸ਼ਰਧਾ ਹੈ ਸੀ, ਬੱਸ ਉਨ੍ਹਾ ਹੀ, ਫਲ ਪਾਇਆ।
ਵੱਡ-ਪ੍ਰਤਾਪੀ ਬਿਨਾਂ, ਨਾ ਕੋਈ ਦੂਜਾ, ਜਿਹਨੇ ਹੰਕਾਰੀਆਂ, ਤਾਈਂ ਝੁਕਾਇਆ।
'ਰਤਨ' ਵੀ ਉਹੀਉ, ਕਹਿਣਾ ਚਾਹੁੰਦਾ, ਇਹਨੂੰ ਬਹੁਤਿਆਂ ਸੀ ਅਜ਼ਮਾਇਆ॥

ਇਕ ਚੋਜ ਇਹ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ

# ਸੇਵਕ ਕਉ ਨਿਕਟੀ ਹੋਇ ਦਿਖਾਵੈ

## ਟੈਕਸੀ-ਡਰਾਈਵਰ ਜਸਬੀਰ ਸਿੰਘ ਨਿਊਯਾਰਕ (ਅਮਰੀਕਾ)

ਜਸਬੀਰ ਸਿੰਘ ਦੀ ਗੱਲ, ਕੀ ਕਰੀਏ ਭਾਵੇਂ,
ਹੈ ਕਹਿਣ ਨੂੰ ਉਹ ਇਕ, ਟੈਕਸੀ-ਡਰਾਈਵਰ।
ਸਨ 1989 ਤੋਂ ਇਹਨਾਂ ਤੇ, ਮਿਹਰਾਂ ਕਰਦਾ ਪਿਆ ਜੋ,
ਉਹ 'ਬੇਅੰਤ ਪਾਤਸ਼ਾਹ', ਆਪੇ ਪਰਮੇਸ਼ਵਰ॥

ਪੈਸੇ ਬਹੁਤ ਨਾ ਹੋਣ ਕਾਰਣ, ਪਿਤਾ ਸੰਤ ਗੁਰਚਰਨ ਸਿੰਘ,
ਨੇ ਏਜੰਟ ਰਾਹੀਂ, ਜਸਬੀਰ ਨੂੰ ਘੱਲਿਆ।
ਅੱਗੋਂ ਏਜੰਟ ਨੇ ਸੰਤਾਂ ਨੂੰ, ਭਰੋਸਾ ਦਿੱਤਾ,
ਮੇਰਾ ਪੂਰਾ ਗਰੁੱਪ ਹੈ, ਅਮਰੀਕਾ ਚੱਲਿਆ॥

Thailand ਪਹੁੰਚਣ ਤੋਂ ਬਾਅਦ, ਉਸ ਏਜੰਟ ਨੇ,
ਸਭ ਲੜਕਿਆਂ ਦੇ, ਕੇਸ ਦਿੱਤੇ ਕਟਵਾਏ।
ਫਿਰ ਸਾਰੇ ਗਰੁੱਪ ਨੂੰ, ਉਹ ਏਜੰਟ,
ਕਿਸੇ ਤਰ੍ਹਾਂ German, ਤੱਕ ਲੈ ਆਏ॥

ਉੱਥੇ ਜਸਬੀਰ ਸਿੰਘ ਦੇ, ਜੀਜਾ ਜੀ ਇਕ,
Italian Restaurant, ਵਿੱਚ ਕੰਮ ਕਰਦੇ ਸੀ।
ਉਸ Restaurant ਵਿੱਚ, ਜਸਬੀਰ ਸਿੰਘ ਵੀ,
ਕੰਮ ਲਗ ਜਾਏ, ਜੀਜਾ ਜੀ ਹਾਮੀ ਭਰਦੇ ਸੀ॥

ਜਸਬੀਰ ਸਿੰਘ ਭਾਵੇਂ, ਉਮਰੋਂ ਛੋਟਾ ਸੀ ਪਰ,
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ, ਸੀ ਵਾਧੂ ਸ਼ਰਧਾ।
ਭਾਵੇਂ ਮਾਸ ਆਪਣੇ, ਹੱਥੀਂ ਕੱਟਦਾ ਸੀ,
ਪਰ ਆਪੂੰ ਖਾਣ ਤੋਂ, ਸੀ ਉਹ ਡਰਦਾ॥

Restaurant ਵਿੱਚ ਕੁਝ ਦਿਨ, ਅੰਦਰੋਂ ਰਿਹਾ ਸਲਾਮਤ,
ਫਿਰ ਸਾਥੀਆਂ, ਇੰਜ ਜੋਸ਼ ਭਰ ਦਿੱਤਾ।
ਉਹ ਪੱਕਾ ਮਾਸਾਹਾਰੀ, ਬਣ ਗਿਆ ਉੱਥੇ,
ਉਹਨੇ ਮਾਸ ਖਾਣਾ, ਸੀ ਸ਼ੁਰੂ ਕਰ ਦਿੱਤਾ॥

ਸਿਰ ਮੂੰਹ ਸਾਫ਼, ਕਰਾ ਬੈਠਾ ਸੀ,
ਓਨ੍ਹੇ ਏਜੰਟ ਦੇ ਕਹਿਣ, ਤੇ ਏਦਾਂ ਕੀਤਾ।
ਏਦਾਂ ਕਰਕੇ ਉਹ, ਖੁਸ਼ ਨਹੀਂ ਸੀ ਅੰਦਰੋਂ,
ਵਿੱਚ ਮਜਬੂਰੀ, ਉਸ ਘੁੱਟ ਭਰ ਲੀਤਾ॥

Restaurant ਵਿੱਚ ਉਹਨੇ, ਭੋਜਨ ਨਹੀਂ ਕੀਤਾ,
ਇੱਕ ਹਫਤੇ ਤੱਕ, ਰਿਹਾ ਉਹ ਰੋਂਦਾ।
ਮੈਂ ਬਿਨਾਂ ਪਾਸਪੋਰਟ, ਕਿਧਰ ਨੂੰ ਜਾਂਵਾਂ,
ਇਹ ਨੌਕਰੀ ਛੱਡਾਂ, ਉਹਦੇ ਦਿਲ ਵਿੱਚ ਔਂਦਾ॥

ਨਾ Passport ਨਾ ਕੋਈ, ਕਾਗਜ਼ ਉਸ ਕੋਲ,
ਫਿਰ ਵੀ ਉਸ ਭੱਜਣ ਦਾ, ਕੀਤਾ ਉਪਰਾਲਾ।
ਜਾਂ Restaurant ਚੋਂ, ਬਾਹਰ ਨਿਕਲਿਆ, ਤੱਕਿਆ,
ਸਾਹਮਣੇ Van ਖੜੀ ਸੀ, ਨਾਲੇ ਪੁਲਿਸ ਵਾਲਾ॥

ਉਹ ਚੁਪ-ਚੁਪੀਤਾ ਸੀ, ਵਾਪਿਸ ਆ ਮੁੜਿਆ,
ਉਹ ਫਿਰ ਪੁੱਜਿਆ, ਮੁੜਕੇ Restaurant ਵਿੱਚ।
ਪਰ ਅੰਦਰੋਂ ਉਸ ਦੀਆਂ, ਕੀਤੀਆਂ ਅਰਦਾਸਾਂ ਨੇ,
ਸੀ ਸਤਿਗੁਰਾਂ ਨੂੰ, ਪਾਈ ਅਜਿਹੀ ਖਿੱਚ॥

"ਬੇਅੰਤ ਜੀ" ਨੇ ਏਜੰਟ ਤੇ, ਅਜੇਹੀ ਕਿਰਪਾ ਕੀਤੀ,
ਹੁਣ ਉਹਦਾ ਦਿਲ, ਅੰਦਰੋਂ ਇਹ ਚਾਹਵੇ।
ਕਿੱਦਾਂ ਜਲਦੀ ਤੋਂ ਜਲਦੀ ਕਰਕੇ, ਉਹ ਜਸਬੀਰ ਸਿੰਘ ਨੂੰ,
ਜ਼ਰੂਰ ਹੀ ਅਮਰੀਕਾ ਪੁਚਾਵੇ॥

ਆਖ਼ਿਰ ਉਹ ਦਿਨ, ਯਾਦ ਏ ਉਹਨੂੰ,
ਜਦੋਂ ਸੀ ਉਹ, New York ਵਿੱਚ ਵੱੜਿਆ।
Passport ਤੇ ਬੀਮੇ ਦੇ, ਕਾਗਜ਼ ਵੀ ਮਿਲ ਗਏ,
ਤਾਂ ਬਖ਼ਸ਼ਿਸ਼ਾਂ ਵਾਲਾ, ਸੂਰਜ ਚੱੜ੍ਹਿਆ॥

ਉਹਦੀ ਅਰਦਾਸ ਦੇ ਵਿੱਚ ਇਹੋ, ਮੰਗ ਹੁੰਦੀ ਸੀ,
ਮੈਨੂੰ ਕਦੋਂ ਹੋਣਗੇ, ਸਤਿਗੁਰੂ-ਦਰਸ਼ਨ।
ਸੰਤ ਗੁਰਚਰਨ ਸਿੰਘ, Sirse ਵਾਲੇ ਦੇ ਪੁੱਤਰ, ਦੀਆਂ
ਅੱਖੀਆਂ ਅੰਦਰੋਂ, ਛੰਮਛੱਮ ਬਰਸਣ॥

ਵਿੱਚ German ਉਹਨੂੰ, ਆਪੇ ਸਤਿਗੁਰਾਂ ਬਚਾਇਆ,
ਜਦੋਂ ਉਹ Restaurant ਤੋਂ ਸੀ, ਭੱਜਣਾ ਚਾਹੁੰਦਾ।
ਸਨ 1997 ਵਿੱਚ ਹੋਏ ਸੀ, ਸਤਿਗੁਰੂ-ਦਰਸ਼ਨ,
ਪਰ ਅਜੇ ਤੀਕ ਵੀ ਉਹਨੂੰ, ਮੀਟ ਸੀ ਭਾਉਂਦਾ॥

ਹੁਣ ਤੱਕ ਸੀ ਅਜੇ, ਉਹ ਮਾਸਾਹਾਰੀ ਨਾਲੇ,
ਸਿਰ ਮੂੰਹ ਸੀ ਉਹਦਾ, ਮੁੰਨਿਆ ਹੋਇਆ।
ਪਰ ਅੰਦਰੋਂ ਹੁਣ ਵੀ, ਸਤਿਗੁਰੂ ਦਾ ਸਿੱਖ,
ਸੀ ਦਰਸ਼ਨਾਂ ਦੇ ਲਈ, ਤਣਿਆ ਹੋਇਆ॥

ਉਂਝ ਦਰਸ਼ਨ ਕਰਕੇ, ਸਤਿਗੁਰੂ ਜੀ ਦਾ,
ਅਜੇ ਵੀ ਦਿਲ ਉਹਦਾ, ਨਹੀਂ ਸੀ ਰੱਜਿਆ।
ਉਸ ਤੋਂ ਬਾਅਦ ਵੀ, ਹਾਲੇ ਉਹਨੇ,
ਇਕ ਮਹੀਨੇ ਤਕ ਮਾਸ ਖਾਣਾ, ਨਹੀਂ ਸੀ ਤੱਜਿਆ॥

ਅਚਾਨਕ ਇੱਕ ਦਿਨ, ਉਹਨੂੰ ਉਲਟੀ ਸ਼ੁਰੂ ਹੋਈ,
ਨਾਲੇ ਸੁਪਨੇ 'ਚ, ਰੋਜ਼ ਹੁੰਦੇ ਸਨ ਦਰਸ਼ਨ।
ਪਰ ਅੰਦਰੋਂ ਜੀ, ਇਹੋ ਚਾਹੁੰਦਾ ਸੀ,
ਕਦੋਂ ਹੋਣਗੇ ਮੈਨੂੰ, ਸਤਿਗੁਰਾਂ ਦੇ, ਚਰਨ-ਪਰਸਨ॥

ਫਿਰ ਵੀ ਮਾਸ ਖਾਣ ਵਿੱਚ, ਉਹਨੇ ਹਾਲੇ,
ਆਪਣੇ ਸਾਥੀਆਂ ਦਾ ਹੀ, ਸਾਥ ਨਿਭਾਇਆ।
ਪਰ ਸਤਿਗੁਰੂ ਜੀ ਨੇ ਵੀ, ਜਸਬੀਰ ਨਾਲ ਉਹਦੀ,
ਸ਼ਰਧਾ ਤੱਕ, ਕੇ ਵਾਦਾ ਦੁਹਰਾਇਆ॥

ਆਖ਼ਿਰ ਉਹਨੂੰ Telephone, ਰਾਹੀਂ ਪਤਾ ਚੱਲਿਆ,
ਤਿੰਨ ਮਹੀਨੇ ਬਾਅਦ ਹੈ, ਸਤਿਗੁਰਾਂ ਦਾ ਦੌਰਾ।
ਉਹਨੂੰ ਦਰਸ਼ਨ ਦੀ ਤਾਂਘ, ਅਜੇਹਾ ਖਿੱਚਿਆ,
ਝੱਟ Airport ਪੁੱਜਿਆ, ਉਹ ਬਣਕੇ ਭੌਰਾ॥

Airport ਤੇ ਸਤਿਗੁਰਾਂ ਨੇ, ਪੁੱਛਿਆ ਜਸਬੀਰ ਦੱਸ,
ਤੂੰ ਅੱਜਕਲ ਏਥੇ, ਕੀ ਕਰਦਾ ਆਂ।
ਆਪ ਜੀ ਦੀ ਬਖ਼ਸ਼ਿਸ਼ ਦਾ, ਸਦਕਾ ਹੀ,
Taxi ਚਲਾਕੇ ਆਪਣੀ, ਗੁਜ਼ਰ ਕਰਦਾ ਆਂ॥

ਖਾਣ-ਪੀਣ ਵੱਲੋਂ, ਕਿਦਾਂ ਏ ਤੂੰ ਕੁਝ ਤਾਂ,
ਦੱਸ ਕੀ ਕੁਝ ਹੈਂ, ਤੂੰ ਪੀਂਦਾ ਖਾਂਦਾ।
ਮੈਂ ਮੀਟ ਅਜੇ ਵੀ, ਖਾ ਲੈਂਦਾ ਹਾਂ,
ਪਰ ਸ਼ਰਾਬ ਦੇ ਨੇੜੇ, ਹੁਣ ਨਹੀਂ ਜਾਂਦਾ॥

ਮੈਂ ਜਦੋਂ ਦੁਬਾਰਾ, New York ਵਿੱਚ ਆਵਾਂ,
ਸਤਿਗੁਰੂ ਜੀ ਕਹਿੰਦੇ, ਮੈਨੂੰ ਮਿਲੀਂ ਜ਼ਰੂਰੀ।
ਸਭ ਕੁਝ ਠੀਕ ਠਾਕ, ਹੋ ਜਾਣੈ ਨਾਲੇ ਹੁਣ,
ਅੰਦਰੋਂ ਵੀ, ਘੱਟ ਜਾਣੀ ਦੂਰੀ॥

"ਬੇਅੰਤ ਜੀ" ਜਸਬੀਰ ਨੂੰ, ਝੱਟ ਵਾਜ ਮਾਰਕੇ ਪੁੱਛਦੇ,
Rest Room, ਕਿੱਧਰ ਹੈ ਦੱਸ ਦੇ।
ਆਪਣੇ ਉੱਪਰ ਸਤਿਗੁਰੂ ਜੀ ਦੀ, ਐਨੀ ਕਿਰਪਾ ਵੇਖ,
ਜਸਬੀਰ ਦੇ ਨੈਣ-ਕਟੋਰੇ, ਪਏ ਸਨ ਵੱਸਦੇ॥

ਹੋਰ ਵੀ ਖ਼ਬਰੇ ਕਿੰਨੇ ਚੋਜ, ਸਤਿਗੁਰੂ ਜੀ ਨੇ
ਇਸ ਪਰਿਵਾਰ ਨਾਲ ਹਨ ਕੀਤੇ।
'ਰਤਨ' ਤੁੱਛ ਬੁੱਧੀ ਦਾ ਮਾਲਿਕ ਕਿਵੇਂ ਗਿਣਾਵੇ,
ਨਾਲ ਇਹਨਾਂ ਦੇ, ਜਿਹੜੇ ਬੀਤੇ॥

***

## ਰੁਬਾਈ

ਮਾੜਿਆਂ ਦੇ ਉਹ, ਕੰਮ ਆਉਂਦਾ ਏ, ਇੰਜ ਬਹੁਤਿਆਂ ਨੇ, ਅਜ਼ਮਾਇਆ।
ਲੋੜ ਪਈ ਤਾਂ, ਇੰਜ ਸਮਝੋ ਉਹ, ਝਟ-ਪਟ ਦੌੜ, ਕੇ ਆਇਆ।
ਤੁਸੀਂ ਇਸ ਮਨੁੱਖਾ ਦੇਹੀ ਵਿੱਚ, ਮੁੜ ਆਉਣਾ ਜਾਂ, ਨਹੀਂ ਆਉਣਾ,
ਗੁਰੂ ਧਾਰ ਕੇ, ਜੀਵਨ ਵਿੱਚ, 'ਰਤਨ' ਨੇ, ਸਭ ਕੁਝ ਪਾਇਆ॥

ਇਹ ਸਰਹਿੰਦ ਨਹਿਰ ਹੈ। ਨਾਲ ਹੀ ਪਿੰਡ ਹੈ ਨੀਲੋਂ। ਇਸ ਕਰਕੇ ਇਹਨੂੰ ਸਾਰੇ ਨੀਲੋਂ ਨਹਿਰ ਕਹਿੰਦੇ ਹਨ।

## ਮੌਜਾਂ ਨੀਲੋਂ ਨਹਿਰ ਨੇ ਮਾਣੀਆਂ

ਨੀਲੋਂ ਨਹਿਰ ਦਿਆ ਪਾਣੀਆਂ, ਤੂੰ ਰੱਜ-ਰੱਜ ਮੌਜਾਂ ਮਾਣੀਆਂ,
ਉਨ੍ਹਾਂ ਦਿਲ ਤੇਰੇ ਦੀਆਂ ਜਾਣੀਆਂ, ਨਾਲ ਆਉਂਦੇ ਲੈ ਕੇ ਹਾਣੀਆਂ।

ਤੂੰ ਚਰਨ-ਛੋਹ ਉਨ੍ਹਾਂ ਦੀ ਪਾਈ, ਜਿਸ ਨੂੰ ਤਰਸੇ ਕੁੱਲ ਲੋਕਾਈ,
ਹੈ ਤੇਰੀ ਕਿਸਮਤ ਕਿੱਡੀ ਚੰਗੀ, ਤੇਰੇ ਨਾਲ ਉਨ੍ਹਾਂ ਪ੍ਰੀਤ ਨਿਭਾਈ।

'ਬੇਅੰਤ ਜੀ' ਆਪ ਤਾਰੀਆਂ ਲਾਉਂਦੇ, ਆਪਣੇ ਸ੍ਰੀ ਮਹਿਲਾਂ ਨੂੰ ਨਾਲ ਲਿਆਉਂਦੇ,
ਉਹ ਨਾਲ ਤੇਰੇ ਅੱਠਖੇਲੀਆਂ ਕਰਦੇ, ਕਿੰਨਾਂ-ਕਿੰਨਾਂ ਚਿਰ ਵਿੱਚ ਨਹਾਉਂਦੇ।

ਕਿੰਜ ਦੌੜ-ਦੌੜ ਉਹ ਵਾਰੀਆਂ ਲਾਉਂਦੇ, ਤੁਸੀਂ ਉਨ੍ਹਾਂ ਲਈ ਠੰਢ ਵਰਤਾਉਂਦੇ,
ਪੁੱਠੀਆਂ-ਸਿੱਧੀਆਂ ਤਾਰੀਆਂ ਲਾਉਂਦੇ, ਵਿੱਚ ਖੁਸ਼ੀਆਂ ਤੁਸੀਂ ਨਹੀਂ ਮਿਉਂਦੇ।

ਨਾਲੇ ਤੁਸੀਂ ਖਿੱਚ ਅਜੇਹੀ ਪਾਉਂਦੇ, ਅਸੀਂ ਤੇਰੀ ਕਿਸਮਤ ਤਾਈਂ ਸਲਾਹੁੰਦੇ,
ਤੁਸੀਂ ਇੰਜ ਉਨ੍ਹਾਂ ਦੀ ਸੇਵ ਕਮਾਉਂਦੇ, ਉਹ ਵੀ ਯਾਰੀਆਂ ਆਣ ਨਿਭਾਉਂਦੇ।

ਉਨ੍ਹਾਂ ਤੇਰੇ ਕੰਢੇ ਡੇਰੇ ਲਾਏ, ਤੇਰੇ ਭਾਗ ਹਨ ਆਪ ਜਗਾਏ,
ਬੇੜੀਆਂ 'ਚ ਬਹਿਕੇ ਪਾਰ ਵੀ ਜਾਂਦੇ, ਤੇਰੇ ਨਾਲ ਹੀ ਯਾਰੀਆਂ ਲਾਏ।

ਤਾਰੀਆਂ ਲਾ ਲਾ ਸਤਿਗੁਰੂ ਜੀ ਨੇ, ਸੋਚ ਲਿਆ ਤੇਰੀ ਪਿਆਸ ਬੁਝਾਣੀ,
ਤੇਰੀਆਂ ਲਹਿਰਾਂ ਮੌਜ ਏ ਮਾਣੀ, ਉਹ ਪਾਂਦੇ ਬਾਤਾਂ ਜੀਕਣ ਹਾਣੀ।

ਤੇਰੇ ਨਾਲ ਮੁੱਢੋਂ ਹੈ ਯਾਰੀ, ਤੇਰੀ ਕਿਸਮਤ ਤੋਂ ਬਲਿਹਾਰੀ,
ਜੋ ਜੋ ਤੈਂ ਸੀ ਦਿਲ ਵਿੱਚ ਧਾਰੀ, ਪੂਰੀ ਹੁੰਦੀ ਗਈ ਉਹ ਸਾਰੀ।

ਸਿੱਖ ਸੇਵਕਾਂ ਨਾਲ ਪਿਆਰ ਵਧੇਰਾ, ਤੂੰ ਲਹਿਰਾਂ ਦਾ ਪਾਵੇਂ ਘੇਰਾ,
ਕਦੇ ਸ਼ਾਮ ਤੇ ਕਦੇ ਸਵੇਰਾ, ਜਦ ਉਨ੍ਹਾਂ ਚਾਹਿਆ ਪਾਇਆ ਫੇਰਾ।

ਏਥੇ ਸਾਰੇ ਸਤਿਗੁਰਾਂ ਟੁੱਬੀਆਂ ਲਾਈਆਂ, ਕੀਤੀ ਭਜਨ-ਬੰਦਗੀ, ਪੜ੍ਹੀ ਹੈ ਬਾਣੀ,
ਪੂਜਣ-ਯੋਗ ਹੋਇਆ ਤੇਰਾ ਪਾਣੀ, 'ਰਤਨ' ਜਿਸ ਰੱਜਵੀਂ ਖੁਸ਼ੀ ਹੈ ਮਾਣੀ॥

## ਧੰਨ ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
## ਚਾਰ ਲਾਈਨਾਂ

ਤੇਰੇ ਚਿਹਰੇ ਤੇ, ਜਦ ਵੀ ਤੱਕਿਐ, ਇਕ ਨੂਰ ਹੀ, ਤੱਕਿਐ।
ਕਿ ਹਰ ਪੱਖ ਤੋਂ, 'ਬੇਅੰਤ ਜੀ', ਅਸੀਂ ਭਰਪੂਰ ਹੀ, ਤੱਕਿਐ।
ਖ਼ੁਸ਼ੀ ਦੀ ਲਹਿਰ, ਚਿਹਰੇ ਤੇ ਤੈਨੂੰ, ਸਦਾ ਮਖ਼ਮੂਰ ਹੀ, ਤੱਕਿਐ।
ਕਈਆਂ ਦੇ, ਕੋਲ ਵੀ ਤੱਕਿਐ, ਕਈਆਂ ਤੋਂ ਦੂਰ ਵੀ, ਤੱਕਿਐ।
ਅਜਬ ਹੈ, ਤੇਰੀ ਇਹ ਲੀਲ੍ਹਾ, ਜਿਹੜੀ ਤੁਸੀਂ ਆਪੇ, ਰਚਾਈ ਏ।
ਕਈਆਂ ਰੂਪਾਂ' ਵਿੱਚ, ਦਿੱਸਦਾ ਏਂ ਤੂੰ, 'ਰਤਨ' ਏਹੋ, ਸੱਚਾਈ ਏ॥

***

## ਨਾਮ ਦੀ ਵਡਿਆਈ

ਨਾਮ ਤੋਂ ਬਗ਼ੈਰ ਬੰਦਾ, ਕਿਸੇ ਵੀ ਨਾ ਕੰਮ ਦਾ ਏ,
ਅੱਗੇ ਨਾਮ ਬਾਝੋਂ ਤੈਨੂੰ, ਕਿਸੇ ਨਹੀਓਂ ਝੱਲਣਾ।
ਨਾਮ ਨਾ ਕਮਾਇਆ ਜੇ ਤੂੰ, ਗਵਾਇਆ ਜਾਣ ਜ਼ਿੰਦਗੀ ਨੂੰ,
ਅੱਗੇ ਨਾਮ ਦੀ ਕਮਾਈ ਬਾਝੋਂ, ਖ਼ਾਲੀ ਹੱਥ ਮੱਲ੍ਹਣਾ।
ਨਾਮ ਬੀਜ ਪਾ ਕੇ ਹੱਥੀਂ, ਆਪੂੰ ਤੁਸੀਂ ਗੁਡਾਈ ਕਰੋ,
ਤਾਂ ਬੀਜ ਨਾਮ ਵਾਲਾ ਵੇਖੀਂ, ਫਟਾ-ਫਟ ਫੱਲਣਾ।
ਨਾਮ ਨਹੀਂ ਕਮਾਇਆ ਜਿੰਨ੍ਹਾਂ, ਉਹ ਵਾਧੂ ਈਰਖਾ 'ਚ ਰਹੇ,
ਅਜਿਹਾ ਨਾਮ ਅੱਗੇ ਜਾ ਕੇ, ਸਭ ਤਾਈਂ ਖੱਲਣਾ॥

ਕੁਝ ਵੀ ਨਾ ਜਾਣਾ ਇੱਥੋਂ, ਤੇਰੇ ਨਾਲ, ਜਾਣ ਵੇਲੇ,
ਕਿ ਨਾਮ ਦੇ ਬਗ਼ੈਰ ਤੇਰਾ, ਜੀਵਨ ਇੰਜ ਛੱਲਣਾ।
ਇਹ ਵੀ ਮੇਰਾ, ਉਹ ਵੀ ਮੇਰਾ, ਵਾਧੂ ਦਾ ਖ਼ਿਲਾਰਾ ਤੇਰਾ,
ਨਾਮ ਦੇ ਬਗ਼ੈਰ ਕੁਝ ਨਾਲ ਨਹੀਓਂ ਚੱਲਣਾ।
ਇਕ-ਇਕ ਸਵਾਸ ਤੇਰਾ, ਇੰਜ ਬੀਤਦਾ ਜੋ, ਨਾਮ ਬਿਨਾ,
ਬੂੰਦ-ਬੂੰਦ ਹੋ ਕੇ ਜੀਵਨ, ਬਰਫ਼ ਵਾਗੂੰ ਗੱਲਣਾ।
ਜੇ ਨਾਮ ਨਾ ਕਮਾਇਆ ਤੂੰ, ਉਡੀਕਣ ਪਏ ਜਮ ਤੈਨੂੰ,
ਜਿਨ੍ਹਾਂ 'ਰਤਨ' ਫੜ ਤੈਨੂੰ, ਹੈ ਦਾਲ ਵਾਗੂੰ ਦੱਲਣਾ॥

"ਬੇਅੰਤ ਪਾਤਸ਼ਾਹ ਜੀ" ਦਾ ਇਕ ਹੋਰ ਚੋਜ

# ਮਰਿਯਾਦਾ ਵਿੱਚ ਰਹਿਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ OPEN HEART SURGERY

(ਅਸਟ੍ਰੇਲੀਆ ਦੇ ਐਡੀਲੇਡ ਸ਼ਹਿਰ ਵਿੱਚ ਹੋਇਆ ਸੀ ਓਪਰੇਸ਼ਨ
In (RAH) Royal Adelaide's Hospital)

ਜਿਵੇਂ ਸਭ ਤਯ ਕਰਕੇ, ਓਪਰੇਸ਼ਨ ਹੋਇਆ,
ਨਾ ਹੋਇਆ, ਨਾ ਹੋਣੈ ਅੱਗੋਂ।
ਕਿੰਜ ਡਾਕਟਰ ਰੌਸ ਨੇ, ਮੰਨੀਆਂ ਸ਼ਰਤਾਂ,
ਨਾ ਹੋਇਆ, ਨਾ ਹੋਣੈ ਅੱਗੋਂ।
ਓਪਰੇਸ਼ਨ ਵਿੱਚ ਕੋਈ, ਤਕਲੀਫ਼ ਨਾ ਹੋਈ,
ਨਾ ਹੋਇਆ, ਨਾ ਹੋਣੈ ਅੱਗੋਂ।
ਇਹ ਚੋਜ ਜੋ ਸਤਿਗੁਰਾਂ, ਆਪ ਰਚਾਇਆ,
ਨਾ ਹੋਇਆ, ਨਾ ਹੋਣੈ ਅੱਗੋਂ॥

ਬਖ਼ਸ਼ਿਸ਼ ਸਤਿਗੁਰ, ਵਾਲੀ ਉਸ ਤੇ,
ਉਸ ਰੋਮ ਸੀਨੇ ਤੋਂ, ਲਾਹਿਆ ਕੋਈ ਨਾ।
ਓਪਰੇਸ਼ਨ ਵਾਲੀ, ਥਾਂ ਤੇ ਉਸ ਨੇ,
ਸੀ ਅਲਕੋਹਲ ਵੀ, ਲਾਇਆ ਕੋਈ ਨਾ।
ਦਿਲ ਦਾ ਉਸ, ਓਪਰੇਸ਼ਨ ਕੀਤਾ,
ਉਸ ਓਪਰਾ ਖ਼ੂਨ, ਚੜ੍ਹਾਇਆ ਕੋਈ ਨਾ।
ਹੋਈ ਸਤਿਗੁਰੂ ਜੀ ਦੀ, ਪੂਰਨ ਸੇਵਾ,
ਨਾਰੀ ਨਰਸ ਦਾ ਹੱਥ ਲਵਾਇਆ ਕੋਈ ਨਾ॥

ਡਾਕਟਰ ਰੌਸ ਨੇ ਅੱਗੋਂ, ਸੀਸ ਝੁਕਾਇਆ,
ਉਸ ਆਪਣੀ ਗੱਲ, ਮਨਾਈ ਕੋਈ ਨਾ।
RAH ਤੇ ਇਸ ਤੋਂ, ਪਹਿਲਾਂ ਕਦੇ,
ਸੀ ਇੰਜ ਚੁਣੌਤੀ, ਆਈ ਕੋਈ ਨਾ।
ਇੰਜ ਡਾਕਟਰ ਰੌਸ, ਦੇ ਜੀਵਨ ਵਿੱਚ,
ਕਦੀ ਘੜੀ ਅਜੇਹੀ, ਆਈ ਕੋਈ ਨਾ।
ਉਹਨੇ ਸਤਿਗੁਰਾਂ ਕੋਲੋਂ, ਜੋ ਬਖ਼ਸ਼ਿਸ਼ ਪਾਈ,
ਇਸ ਤੋਂ ਪਹਿਲਾਂ, ਪਾਈ ਕੋਈ ਨਾ॥

## World Famous Cordio Thoracic Unit (Hospital)
## Dr. I.K. Ross & Dr. N.P.S at RAH

ਡਾ. ਨਰਿੰਦਰ ਪਾਲ ਸਿੰਘ, ਬਹੁਤ ਸਿਆਣੇ,
ਕਿਵੇਂ ਆਪਣਾ ਫਰਜ਼, ਨਿਭਾਇਆ ਉਨ੍ਹਾਂ।
ਓਪਰੇਸ਼ਨ ਲਈ, R.A.H ਨੂੰ ਚੁਣਿਆ,
ਡਾਕਟਰ ਰੌਸ ਨੂੰ ਕਿੰਜ, ਮਨਾਇਆ ਉਨ੍ਹਾਂ।
ਸਤਿਗੁਰੂ ਜੀ ਚਾਹੁੰਦੇ, ਆਪੇ ਠੀਕ ਹੋ ਜਾਂਦੇ,
ਡਾ. N.P.S. ਦਾ ਮਾਣ, ਵਧਾਇਆ ਉਨ੍ਹਾਂ।
ਡਾਕਟਰ ਰੌਸ ਤੋਂ ਆਪ, ਕਰਵਾ ਓਪਰੇਸ਼ਨ,
ਹੈ ਧੰਨਤਾ-ਯੋਗ, ਬਣਾਇਆ ਉਨ੍ਹਾਂ॥

Australia ਦਾ, ਮਸ਼ਹੂਰ ਉਹ ਡਾਕਟਰ,
ਇੰਜ ਕੀਤੀ ਉਸ, ਕਮਾਲ ਸੀ ਵਾਹਵਾ।
ਸਤਿਗੁਰੂ ਜੀ ਨੂੰ, ਓਪਰੇਸ਼ਨ 'ਚ ਤੱਕਿਆ,
ਡੱਲ੍ਹਕਾਂ ਮਾਰਦਾ ਚਿਹਰੇ ਤੇ, ਨੂਰ ਸੀ ਵਾਹਵਾ।
ਓਪਰੇਸ਼ਨ ਕਾਮਯਾਬ, ਜਦ ਹੋਇਆ,
ਓਹਦਾ ਖੁਸ਼ੀ 'ਚ ਚਿਹਰਾ, ਲਾਲ ਸੀ ਵਾਹਵਾ।
ਸੀ ਡਿਗਰੀਆਂ ਤੋਂ ਵੱਧ, ਸਤਿਗੁਰੂ-ਕਿਰਪਾ,
ਆਪੂੰ ਹੋ ਗਿਆ, ਮਾਲਾਮਾਲ ਸੀ ਵਾਹਵਾ॥

ਮਾਤਾ ਚੰਦ ਕੌਰ ਜੀ, ਤੇ ਠਾਕੁਰ ਉਦੇ ਸਿੰਘ ਜੀ,
ਨਾਲ ਸੰਤ ਜਗਤਾਰ ਸਿੰਘ ਤੇ, ਹੰਸਪਾਲ ਜੀ ਕੋਲ ਸੀ ਉੱਥੇ।
ਅਕਾਲ ਪੁਰਖ਼, ਆਪੇ ਉੱਥੇ ਸੀ,
ਤਾਹੀਓਂ, ਸਾਰੇ ਰਹੇ, ਅਡੋਲ ਸੀ ਉੱਥੇ।
ਹੱਥ ਜੋੜ ਖੜੀ, Bangkok ਦੀ ਸੰਗਤ,
ਸ਼ਰਧਾ ਕਿੰਜ, ਅਭੋਲ ਸੀ ਉੱਥੇ।
ਕਈ ਪਤਵੰਤੇ, ਅਤੇ ਸੇਵਕ ਹਰਪਾਲ ਸਿੰਘ ਉੱਥੇ ਸਨ,
ਸੇਵਾ ਵਿੱਚ ਲੰਘਿਆ, ਸਮਾਂ ਅਨਮੋਲ ਸੀ ਉੱਥੇ॥

ਓਪਰੇਸ਼ਨ ਲਈ ਸ਼ਰਤਾਂ ਇਹ ਸਨ-

1. ਓਪਰੇਸ਼ਨ ਵਾਸਤੇ ਸੀਨੇ ਤੋਂ ਕੋਈ ਰੋਮ ਨਹੀਂ ਲਾਹੁਣਾ।
2. ਕਿਸੇ ਕਿਸਮ ਦਾ ਅਲਕੋਹਲ ਨਹੀਂ ਵਰਤਣਾ।
3. ਓਪਰਾ ਖ਼ੂਨ ਨਹੀਂ ਚੜਾਉਣਾ।
4. ਸੇਵਾ ਵਿੱਚ ਕਿਸੇ ਪਰ ਨਾਰੀ ਇਸਤਰੀ ਨਰਸ ਦਾ ਹੱਥ ਨਹੀਂ ਲਵਾਉਣਾ।

## ਓਪਰੇਸ਼ਨ ਤੋਂ ਬਾਅਦ

ਜਦੋਂ ਦਿੱਲੀ ਰਮੇਸ਼ ਨਗਰ ਗੁਰਦੁਆਰੇ ਦਰਸ਼ਨ ਦਿੱਤੇ ਸਨ ਤਾਂ ਉਦੋਂ ਹੰਸਪਾਲ ਜੀ, ਸੂਬਾ ਸੁਖਦੇਵ ਸਿੰਘ ਜੀ ਅਤੇ ਪ੍ਰਧਾਨ ਸਾਧਾ ਸਿੰਘ ਜੀ ਤੇ ਹੋਰ ਪਤਵੰਤੇ ਸੱਜਣਾਂ ਨੇ ਸਤਿਗੁਰੂ ਜੀ ਦਾ ਸਵਾਗਤ ਗਲ ਵਿੱਚ ਫੁਲਾਂ ਦੇ ਹਾਰ ਪਾਕੇ ਕੀਤਾ ਸੀ।

## ਸਾਧ-ਸੰਗਤ ਨੇ ਕੀ ਕੀ ਕੀਤਾ ਸੀ

ਸ਼ਾਮ-ਸਵੇਰੇ, ਕੱਠੇ ਬਹਿ ਕੇ,
ਕਈ ਵਰਨੀਆਂ ਪਾਠ, ਕਰਾਏ ਇਹਨਾਂ।
ਕਿਤੇ ਭਗਉਤੀ, ਨਾਲੇ ਕਿਤੇ ਸ਼ਹੀਦੀ,
ਕਈ ਲੰਗਰ ਵੀ, ਕਰਵਾਏ ਇਹਨਾਂ।
ਓਪਰੇਸ਼ਨ ਜਾਂ, ਠੀਕ ਹੋ ਗਿਆ,
ਸਤਿਗੁਰੂ ਜੀ ਦਰਸ, ਦਿਖਾਏ ਇਹਨਾਂ।
ਸਤਿਕਾਰ ਵਜੋਂ, ਖ਼ੁਸ਼ੀ ਵਿੱਚ,
ਸਤਿਗੁਰਾਂ ਨੂੰ ਹਾਰ ਵੀ, ਪਾਏ ਇਹਨਾਂ॥

ਅੱਗੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਦੋਂ ਆਪਣੇ ਮੁਖ਼ਾਰਬਿੰਦ 'ਚੋਂ ਸਾਧ-ਸੰਗਤ ਨੂੰ ਇੰਜ ਫ਼ੁਰਮਾਇਆ ਸੀ।

ਤੁਸੀਂ ਰਾਤ-ਦਿਨ ਇਕ ਕੀਤਾ,
ਸਤਿਗੁਰਾਂ ਮੁੱਖ ਚੋਂ, ਇੰਜ ਅਲਾਇਆ।
ਨਾਮ ਤੁਸੀਂ, ਜਪਿਆ ਏਦਾਂ,
ਮੈਂ ਤਾਂ ਜ਼ਰਾ ਕਸ਼ਟ, ਨਹੀਂ ਪਾਇਆ।
ਦੁੱਖ-ਸੁੱਖ ਸਭਨਾ, ਤੇ ਔਂਦਾ ਹੈ,
ਆਪੇ ਉਹਨਾਂ ਜਰ, ਕੇ ਵਿਖਾਇਆ।
ਤੁਸੀਂ ਸਿਦਕ-ਭਰੋਸਾ, ਕਦੀ ਨਾ ਛੱਡੋ,
'ਰਤਨ' ਅਸਾਨੂੰ, ਇੰਜ ਸਮਝਾਇਆ॥

# ਭਰੂਣ-ਹੱਤਿਆ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਨ 1992 ਵਿੱਚ ਇਹ ਕਿਰਪਾ ਕੀਤੀ ਕਿ ਭਰੂਣ-ਹੱਤਿਆ ਬੰਦ ਹੋਵੇ ਤੇ ਇਹ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਕਾਨੂੰਨ ਬਣ ਗਿਆ ਹੈ। ਕੋਈ ਐਸਾ ਕੰਮ ਨਾ ਕਰੋ ਨਹੀਂ ਤਾਂ ਸਜ਼ਾ ਦੇ ਹੱਕਦਾਰ ਹੋਵੋਗੇ।

ਧੀਆਂ ਨਾ ਮਾਰੋ, ਤੁਸੀਂ ਪਿਆਰਿਉ,
ਨਹੀਂ ਤਾਂ ਲੜਕੇ, ਕਿੰਜ ਵਿਆਹੋਗੇ।
ਧੀਆਂ ਨਾ ਰਹੀਆਂ, ਜੱਗ ਤੇ,
ਤਾਂ ਡੋਲ਼ੀ ਕਿਹੜੀ, ਲੈ ਆਉਗੇ।
ਡੋਲ਼ੀ ਨਾ ਤੁਸੀਂ, ਲਿਆ ਸਕੇ,
ਤਾਂ ਵੰਸ਼ ਨੂੰ, ਕਿਵੇਂ ਵਧਾਉਗੇ।
ਜੇ ਰੋਂਦੀਆਂ, ਕੁਰਲਾਉਂਦੀਆਂ ਧੀਆਂ ਦੀ,
ਫ਼ਰਿਆਦ ਨੂੰ, ਇੰਜ ਸੁੱਟੀ ਜਾਉਗੇ॥

## ਅੱਜ ਦਹੇਜ-ਦੀ-ਲਾਹਣਤ ਵੀ ਭਰੂਣ-ਹੱਤਿਆ ਦੇ ਮੁੱਖ ਕਾਰਣਾਂ ਵਿੱਚੋਂ ਇੱਕ ਹੈ

ਵੇਖੋ ਦਹੇਜ ਦੀ, ਲਾਹਣਤ ਤੇ,
ਕੋਈ ਹੋਰ ਨਾ, ਬਲੀ ਚੜ੍ਹਾ ਦੇਣਾ।
ਤੁਸੀਂ ਬੱਸ ਕਰੋ, ਇੱਥੇ ਸੱਜਣੋ,
ਕੋਈ ਹੋਰ ਨਾ, ਰੰਗ ਵਿਖਾ ਦੇਣਾ।
ਕਿਤੇ ਹੱਸਦੀ-ਵੱਸਦੀ, ਨੂੰਹ ਆਪਣੀ,
ਨਾ ਅੱਗ ਦੀ, ਭੇਟ ਕਰਾ ਦੇਣਾ।
ਇਸ ਲਾਲਚ ਤੋਂ, ਹੁਣ ਤੌਬਾ ਕਰੋ,
ਮਨ ਆਪਣੇ, ਤਾਈਂ ਸਮਝਾ ਦੇਣਾ।
ਜਿਸ ਜਿਗਰ ਦਾ, ਟੋਟਾ ਦੇ ਛੱਡਿਆ,
ਸਰਦਾ-ਪੁੱਜਦਾ, ਉਹ ਦੇਂਦਾ ਏ।
ਕਿਤੇ ਸੁਖੀ ਵੱਸੇ, ਬੱਚੀ ਉਹਦੀ,
ਹਰ ਵੇਲੇ, 'ਰਤਨ' ਇੰਜ ਵਿੰਹਦਾ ਏ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਿੱਖ ਸੰਤ ਤੇਜਵੀਰ ਸਿੰਘ ਨੂੰ ਹਵਾਈ ਹਾਦਸੇ 'ਚੋਂ ਬਚਾਇਆ ਇੱਕ ਇਤਿਹਾਸਿਕ ਕਵਿਤਾ।

# ਮੇਰੇ ਸਤਿਗੁਰੂ ਜੀ ਦੀ ਵਡਿਆਈ

(7 ਜਨਵਰੀ 1993)

ਪ੍ਰਿੰਸੀਪਲ ਬਿਅੰਤ ਕੌਰ ਜੀ ਦਾ ਬੱਚਾ, ਸ਼ਰਧਾਵਾਨ ਤੇ ਦਿਲ ਦਾ ਸੱਚਾ।
ਸੂਬਾ ਗੰਡਾ ਸਿੰਘ ਜੀ ਦਾ ਦੋਹਤਰਾ, ਸੰਤ ਬਚਨ ਸਿੰਘ ਦਾ ਉਹ ਪੋਤਰਾ।
ਤੇਜਵੀਰ ਸਿੰਘ ਉਸ ਦਾ ਨਾਂ, ਵੱਡੇ ਤੋਂ ਹੈ ਛੋਟੀ ਥਾਂ।
ਸ਼ੁਰੂ ਤੋਂ ਲਾਗ ਅਜੇਹੀ ਲੱਗੀ, ਪੱਛਮ ਵਾਲੀ ਹਵਾ ਨਾ ਵੱਗੀ।
ਸਿੱਧੀ ਸਿਰ ਤੇ ਹੈ ਦਸਤਾਰ, ਸੋਹਣਾ ਗੱਭਰੂ ਵੱਖ ਨੁਹਾਰ॥

ਮਾਤਾ ਦਾ ਵੀ ਜੀਵਨ ਸੁੱਚਾ, ਪਿਤਾ ਸੰਤ ਸਿੰਘ ਅਮਲੋਂ ਉੱਚਾ।
ਘਰ ਵਿੱਚ ਨਾਮ ਬਾਣੀ ਦਾ ਜ਼ੋਰ, ਧਿਆਨ ਨਾ ਜਾਂਦਾ ਕਿਧਰੇ ਹੋਰ।
ਉਹ ਖੇਡਦਾ ਖਾਂਦਾ ਤੇ ਮੁਸਕਾਂਦਾ, ਵਿੱਚ ਪੜ੍ਹਾਈ ਅੱਵਲ ਆਂਦਾ।
ਨਾਲ ਵਜ਼ੀਫਾ ਵੀ ਰਿਹਾ ਲੈਂਦਾ, ਸੁਣਦਾ ਸਭ ਦੀ ਕੁਝ ਨਾ ਕਹਿੰਦਾ॥

ਦਿੱਲੀ ਦਾ ਹੀ ਓਹ ਜੰਮਪਲ ਏ, ਦਿਲ ਵਿੱਚ ਨਾ ਕੋਈ ਵਲ-ਛਲ ਏ।
ਜਾਂ ਹੌਲੀ ਹੌਲੀ ਹੋਇਆ ਜਵਾਨ, ਤਾਂ ਵੀ ਨਾਮ ਬਾਣੀ ਵਿੱਚ ਧਿਆਨ।
ਸਤਿਗੁਰੂ ਦੀ ਅਪਾਰ ਏ ਬਖ਼ਸ਼ਿਸ਼, ਇਹਦੀ ਵੀ ਬੱਸ ਇਹੋ ਕੋਸ਼ਿਸ਼।
ਸਤਿਗੁਰੂ ਵਾਲੇ ਬਣ ਕੇ ਰਹੀਏ, ਸਦਾ ਉਨ੍ਹਾਂ ਦੀਆਂ ਖੁਸ਼ੀਆਂ ਲਈਏ॥

ਹੋਈ ਕਿਰਪਾ ਮਨ ਫ਼ੁਰਨਾ ਫ਼ੁਰਿਆ, ਕਾਲਜੋਂ ਨਿਕਲ ਅੱਗੇ ਤੁਰਿਆ।
ਦਿਲ ਵਿੱਚ ਸਤਿਗੁਰੂ ਦਾ ਨਾਂ ਲੀਤਾ, ਇਹਨੇ ਕੁਰਖੇਤਰ ਵੱਲ ਮੂੰਹ ਕੀਤਾ।
ਯੂਨੀਵਰਸਿਟੀ ਵਿੱਚ ਦਾਖ਼ਲਾ ਲੈ ਕੇ, ਕੁਝ ਘਰ ਵਿੱਚ ਕੁਝ ਉੱਥੇ ਰਹਿ ਕੇ।
ਖ਼ੂਬ ਪੜ੍ਹਾਈ ਵਿੱਚ ਮਨ ਲਾਂਦਾ, ਕਦੇ ਵੀ ਸਤਿਗੁਰੂ ਨਹੀਂ ਭੁਲਾਂਦਾ।
ਕੀਤੀ ਉਹਨੇ ਖ਼ੂਬ ਪੜ੍ਹਾਈ, ਸ਼ੋਹਰਤ ਮਿਲਦੀ ਰਹੀ ਸਵਾਈ।
ਇੰਜੀਨੀਅਰਿੰਗ ਪਾਸ ਉਸ ਕੀਤੀ, ਤਾਂ ਯੂਨੀਵਰਸਿਟੀ ਤੋਂ ਛੁੱਟੀ ਲੀਤੀ।
ਸਤਿਗੁਰੂ ਦਾ ਜੋ ਸਿੱਖ ਅਖ਼ਵਾਏ, ਲਾਜ ਉਹਦੀ ਉਹ ਆਪ ਬਚਾਏ।
ਬੈਡਮਿੰਟਨ ਦਾ ਬਣਿਆ ਖਿਲਾੜੀ, ਵਾਹਵਾ ਗੁੱਡੀ ਸਤਿਗੁਰੂ ਚਾਹੜੀ।
ਸਤਿਗੁਰੂ ਜੀ ਏਦਾਂ ਕਈ ਵਾਰ, ਉਹਦੇ ਨਾਲ ਖੇਡਦੇ ਕਰਦੇ ਪਿਆਰ।
ਜੀਕਣ ਰਲ ਕੇ ਖੇਡਣ ਹਾਣੀ, ਵਾਹਵਾ ਖੁਸ਼ੀ ਸਤਿਗੁਰੂ ਦੀ ਮਾਣੀ॥

BHEL ਵਿੱਚ ਜਾ ਲੱਗਿਆ ਅਫਸਰ, ਸੱਜਿਆ ਸਜਾਇਆ ਮਿਲਿਆ ਦਫ਼ਤਰ।
ਕੁਝ ਕੁ ਸਾਲ ਜਾਂ ਇੰਜ ਲੰਘਾਏ, ਸਮਾਂ ਬੀਤਦਾ ਨਜ਼ਰ ਨਾ ਆਏ॥

ਫਿਰ ਦਿੱਲੀ ਵਿੱਚ ਤਬਦੀਲੀ ਕਰਵਾਈ, ਸੀ ਏਦਾਂ ਉਹਨੇ ਗੱਲ ਸੁਣਾਈ।
Steel Authority of India ਵਿੱਚ, ਉਸ ਆਪਣੀ ਬਦਲੀ ਕਰਵਾਈ॥

## ਜਨਵਰੀ 1993 ਦਾ ਪਹਿਲਾ ਹਫ਼ਤਾ

ਜਨਵਰੀ 1993 ਦਾ ਸੀ, ਉਹ ਪਹਿਲਾ ਹਫ਼ਤਾ
Indian Pilots ਦੀ ਹੜਤਾਲ, ਹੋ ਗਈ ਹਾਲਤ ਖ਼ਸਤਾ।
ਭਾਰਤ ਸਰਕਾਰ ਨੇ Russia, ਤੋਂ ਜਹਾਜ਼ ਮੰਗਵਾਏ
Russian Pilots ਵੀ ਸਨ, ਨਾਲ ਹੀ ਆਏ।
ਉਹ English ਵੀ ਸਮਝ, ਨਹੀਂ ਸੀ ਪਾਂਦੇ
ਪਰ ਉਹ ਰਲ ਮਿਲਕੇ, ਡੰਗ ਲੰਘਾਈ ਜਾਂਦੇ।
ਹਵਾਈ ਜਹਾਜ਼ ਵਿੱਚ, ਸਨ ਘੱਟ ਸਹੂਲਤਾਂ
ਨਹੀਂ ਹੁੰਦੀਆਂ ਸਨ, ਪੂਰੀਆਂ ਸੱਭੇ ਜ਼ਰੂਰਤਾਂ।
ਵਿੱਚ Oxygen ਦਾ ਵੀ, ਪ੍ਰਬੰਧ ਨਹੀਂ ਸੀ
ਸਾਡੇ ਕੋਲ ਵੀ ਕੋਈ, ਹੋਰ ਪਸੰਦ ਨਹੀਂ ਸੀ।
<u>Tejvir Singh</u>, Steel Authority, of India ਵਿੱਚ
ਲੱਗਾ ਹੋਇਆ ਸੀ, As Manager ਦਿੱਲੀ ਵਿੱਚ।
ਕੰਮ ਉਹ ਚਿਰਾਂ ਤੋਂ ਪਿਆ, ਸੀ Seriously ਕਰਦਾ
ਕੰਪਨੀ ਦਾ ਚੰਗੇ Employee, ਬਿਨਾਂ ਨਹੀਂ ਸਰਦਾ।
ਦੂਜੀਆਂ Branches ਵਿੱਚ, Meetings Attend, ਕਰਨ ਲਈ
Company ਵੱਲੋਂ ਉੱਥੇ ਆਪਣੀ, ਹਾਜ਼ਰੀ ਭਰਨ ਲਈ।
Major Cities ਵਿੱਚ ਪੈਂਦਾ, ਸੀ ਜਾਣਾ-ਆਣਾ
ਉਸ ਹਵਾਈ ਜਹਾਜ਼ ਵਿੱਚ, ਹੁੰਦਾ ਸੀ ਜਾਣਾ॥

6 ਜਨਵੰਰੀ 1993 ਵਿੱਚ ਉਹਨੂੰ Hyderabad, ਪੈ ਗਿਆ ਜਾਣਾ
ਉਹਨੇ ਉਸੇ ਰਾਤ ਸੀ, ਵਾਪਿਸ ਮੁੜ ਆਣਾ।
Hyderabad ਤੋਂ 8 ਵਜੇ ਰਾਤੀਂ, T-4-154 ਚੱਲਣੀ ਸੀ Flight
ਉਦੋਂ ਸੀ Airport ਤੇ, ਦਿਨ ਵਰਗੀ ਲਾਈਟ।
ਪਰ Flight ਚੱਲਣ, ਲੱਗਿਆਂ ਹੋਈ ਲੇਟ
ਸਾਰੇ Passengers ਪਏ, ਕਰਦੇ ਸੀ Wait।
ਉਨ੍ਹਾਂ ਲੇਟ ਕਰਦਿਆਂ, ਏਨਾਂ ਸਮਾਂ ਲੰਘਾਇਆ
ਉਸ Flight ਨੂੰ ਰਾਤੀਂ, ਦੋ ਵਜੇ ਉਡਾਇਆ॥

ਤੇਜਵੀਰ -

ਹਵਾਈ ਜਹਾਜ਼ ਲੇਟ ਚੱਲਣਾ ਹੈ, ਜਾਂ ਇਹਦਾ ਮੈਂ ਪਤਾ ਲਗਾਇਆ।
ਸਤਿਗੁਰੂ ਤਾਈਂ ਯਾਦ ਮੈਂ ਕੀਤਾ, ਸਮੇਂ ਤਾਈਂ ਮੈਂ ਨਹੀਂ ਗੁਵਾਇਆ॥

ਕਰ ਸਤਿਗੁਰੂ ਚਰਨੀਂ ਅਰਦਾਸ, ਰੱਖਕੇ ਦਿਲ ਅੰਦਰ ਧਰਵਾਸ।
ਹੱਥ ਆਪਣੇ ਵਿੱਚ ਮਾਲਾ ਲੀਤੀ, ਭਗਉਤੀ ਦੀ ਮਾਲਾ ਵੀ ਕੀਤੀ।
ਜਦੋਂ ਟੂਰਨ ਦਾ ਆਇਆ ਧਿਆਨ, ਤਾਂ ਫਿਰ ਹੋਇਆ ਇਹ ਐਲਾਨ।
ਜਾਕੇ ਮੁਸਾਫ਼ਿਰ ਸੀਟ ਸੰਭਾਲਣ, Belt ਨੂੰ ਕਮਰ-ਦੁਆਲੇ ਲਾ ਲੈਣ॥

ਇਹ ਤਾਂ ਇੱਕ ਆਦਤ ਹੈ ਮੇਰੀ, ਇਸ ਵਿੱਚ ਕਦੇ ਨਾ ਲਾਈ ਦੇਰੀ।
Boarding-Card ਲੈਣ ਤੋਂ ਬਾਦ, ਸਤਿਗੁਰੂ ਜੀ ਤਾਈਂ ਕਰਕੇ ਯਾਦ।
ਪਹਿਲੀ ਪੌੜੀ ਪੈਰ ਜਦ ਧਰਦਾ, ਧੰਨ ਸਤਿਗੁਰੂ ਧੰਨ ਸਤਿਗੁਰੂ ਕਰਦਾ।
ਇਸ ਤੋਂ ਬਿਨਾਂ ਕਦੇ ਨਹੀਂ ਰਿਹਾ, ਅੱਜ ਵੀ ਇਸ ਗੱਲੋਂ ਪਿੱਛੇ ਨਹੀਂ ਪਿਆ।
ਚੜ੍ਹਨ ਲੱਗਿਆਂ ਜਹਾਜ਼ ਦੇ ਅੰਦਰ, ਧੰਨ ਸਤਿਗੁਰੂ ਰਾਮ ਸਿੰਘ ਜੀ ਕਿਹਾ॥

ਜਦ ਜਹਾਜ਼ ਵਿੱਚ ਜਾਕੇ ਬਹਿੰਦਾ, ਫਿਰ ਸਤਿਗੁਰੂ ਤਾਈਂ ਯਾਦ ਕਰ ਲੈਂਦਾ।
ਜਦੋਂ Pilot, AERI POV ਦਾ ਨਾਂ, ਗਿਆ Mike ਰਾਹੀਂ ਸੁਣਾਇਆ ਜਾਂ।
ਤਾਂ ਅੰਦਰੋਂ ਇੰਜ ਆਵਾਜ਼ ਸੀ ਉੱਠੀ, ਕਿ ਇਹ ਤਾਂ ਲਾ ਦੇਵੇਗਾ ਗੁੱਠੀਂ।
ਇਹ ਤਾਂ ਹੈ ਉਹੀਓ ਹੀ Pilot, ਜਿਸ ਦੋ ਦਿਨ ਪਹਿਲਾਂ ਕੱਢੇ ਸੀ ਵੱਟ।
ਇਸ ਹਵਾਈ ਜਹਾਜ਼ ਦਾ ਉਹੀਓ ਚਾਲਕ, ਤੌਬਾ ਕਿੱਦਾਂ ਰੱਖਿਆ ਮਾਲਿਕ।
ਸੀ ਦੋ ਦਿਨ ਪਹਿਲਾਂ 4 ਜਨਵਰੀ ਦੀ ਗੱਲ, ਕਿੱਦਾਂ ਗੁਜ਼ਰੇ ਸੀ ਉਹ ਪਲ।
ਜਦੋਂ Madras Airport ਤੇ, ਕਿਵੇਂ ਗ਼ਲਤ ਜਗ੍ਹਾ ਦੇ ਉੱਤੇ।
ਸੀ ਹਵਾਈ ਜਹਾਜ਼ ਉਤਾਰਨ ਲੱਗਾ, ਓਹ ਸਭਨਾ ਤਾਈਂ ਸੀ ਮਾਰਨ ਲੱਗਾ।
ਫਿਰ ਸਮਝ ਆ ਗਈ ਵੇਲੇ ਸਿਰ, ਤਾਂ ਜਹਾਜ਼ ਨੂੰ ਲੈ ਕੇ ਉੱਪਰ।
ਜਿਸਦੀ ਇਕ ਗ਼ਲਤੀ ਦੇ ਨਾਲ, ਸਭ ਹੋ ਗਏ ਸਨ ਅੰਦਰੋਂ ਬੇਹਾਲ।
ਫਿਰ ਸੀ ਠੀਕ ਜਗ੍ਹਾ ਤੇ ਲਾਹਿਆ, ਤਾਂ Accident ਸੀ ਗਿਆ ਬਚਾਇਆ॥

Madras ਵਿੱਚ ਹੋਈ ਇਸ ਘਟਨਾ ਬਾਰੇ, ਉਹ ਜਾਣਦੇ ਸਫ਼ਰ ਜੋ ਕਰਦੇ ਸਾਰੇ।
ਨਾ Pilot ਦਾ ਸੁਣ ਮੈਂ ਡਰਿਆ, ਸੀਟ ਤੇ ਬਹਿੰਦਿਆਂ ਹਉਕਾ ਭਰਿਆ।
ਬਹਿ ਕੇ ਸੀਟ ਤੇ ਪੇਟੀ ਲਾਈ, ਫਿਰ ਸਤਿਗੁਰੂ ਦੀ ਯਾਦ ਸੀ ਆਈ।
ਉਂਝ ਜਹਾਜ਼ ਦੇ ਅੰਦਰ ਬਹਿ ਕੇ, ਕੋਈ ਮੈਗਜ਼ੀਨ ਹੱਥਾਂ ਵਿੱਚ ਲੈ ਕੇ।
ਕੋਈ ਚੰਗਾ ਲੇਖ ਮੈਂ ਪੜ੍ਹ ਲੈਂਦਾ ਹਾਂ, ਏਦਾਂ ਟਾਈਮ ਕੱਢ ਲੈਂਦਾ ਹਾਂ॥

ਪਰ ਅੱਜ ਕੁਝ ਵੀ ਨਹੀਂ ਪੜ੍ਹ ਸੱਕਿਆ, ਚਿਹਰਾ ਵੀ ਜਾਪੇ ਵਾਧੂ ਥੱਕਿਆ।
ਦਿਲ ਸੀ ਉਦੋਂ ਤੋਂ ਬੇਚੈਨ, ਜਦੋਂ ਜਹਾਜ਼ ਵਿੱਚ ਲੱਗਾ ਬਹਿਣ।
ਭਜਨ ਮੈਂ ਭਾਵੇਂ ਕਰਦਾ ਰਿਹਾ, ਫਿਰ ਵੀ ਅੰਦਰੋਂ ਡਰਦਾ ਰਿਹਾ॥

ਹੈਦਰਾਬਾਦ ਤੋਂ ਦਿੱਲੀ ਤੱਕ, ਦੋ ਘੰਟੇ ਜਾਂਦੇ ਨੇ ਲੱਗ।
ਲਗਭਗ 4 ਵਜੇ ਦਾ ਟਾਈਮ, ਸਾਰੇ ਮੁਸਾਫ਼ਿਰ ਜਾਪਣ ਕਾਇਮ।
ਪਾਲਮ ਦੇ ਹਵਾਈ ਅੱਡੇ ਤੇ, ਜਹਾਜ਼ ਜਾਂ ਉਤਰਨ ਲੱਗਾ ਆਕੇ।
ਉਤਰਨ ਵਿੱਚ ਅਜੇ ਮਿੰਟ ਸੀ ਦੋ, ਮੇਰਾ ਸਤਿਗੁਰੂ ਜਾਣੀਜਾਣ ਏ ਜੋ।
ਜਹਾਜ਼ ਦੇ ਉਤਰਨ ਤੋਂ ਪਹਿਲਾਂ ਝੱਟ, ਸੋਝੀ ਸਤਿਗੁਰੂ ਬਖ਼ਸ਼ੀ ਝੱਟ-ਪੱਟ।
Pilot ਨੇ ਅੱਜ ਫਿਰ ਗ਼ਲਤੀ ਕਰਨੀ, ਖ਼ਬਰੇ ਕਿਸ ਕਿਸ ਨੂੰ ਪਏ ਭਰਨੀ।
ਚਾਰ ਵੱਜਕੇ ਅੱਠ ਮਿੰਟ ਹੋ ਗਏ, ਸੀ ਸਾਰੇ ਇੰਜ ਉਡੀਕਦੇ ਪਏ॥

ਹਵਾਈ-ਅੱਡੇ ਤੇ ਬਿਲਕੁਲ ਹਨੇਰਾ, ਸੀ ਚਾਰੋਂ ਪਾਸੇ ਧੁੰਦ ਦਾ ਘੇਰਾ।
ਕਿਤੋਂ ਵੀ ਕੋਈ ਆਵਾਜ਼ ਨਾ ਆਏ, ਧੁੰਦ ਕਰਕੇ ਕੁਝ ਦਿੱਸ ਨਾ ਪਾਏ।
ਤੱਕ ਹਰ ਪਾਸੇ ਇੰਜ ਸੁੰਨਮਸਾਨ, ਮਾੜੇ ਖਿਆਲ ਸੀ ਲੱਗ ਪਏ ਆਣ।
ਹਰ ਪਾਸੇ ਚੁਪ-ਚਾਂ ਸੀ ਛਾਈ, ਹੱਥ ਨੂੰ ਹੱਥ ਨਾ ਦਵੇ ਦਿਖਾਈ।
ਇਹ ਕੁਝ ਵੇਖ ਜੋ ਹਾਲਤ ਹੋਈ, ਮੈਂ ਹੱਥ ਜੋੜ ਕੀਤੀ ਅਰਜ਼ੋਈ।
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ, ਤੁਸੀਂ ਰੱਖ ਲਵੋ ਅੱਜ ਗ਼ਰੀਬ-ਨਿਵਾਜ।
ਆਪਣੇ ਸਿੱਖ ਨੂੰ ਅੱਜ ਬਚੌਣਾ, ਮੇਰੀ ਵਾਰੀ ਦੇਰ ਨਾ ਲਾਉਣਾ॥

ਸਤਿਗੁਰੂ ਜੀ ਅੰਦਰੋਂ ਦਿੱਤਾ ਗਿਆਨ, ਕਿ ਖ਼ਾਸ ਗੱਲਾਂ ਵੱਲ ਕਰ ਲੈ ਧਿਆਨ।
ਫਿਰ ਮੈਂ ਲੱਗ ਪਿਆ ਵਿਉਂਤ ਬਣਾਨ, ਨਾਲੇ ਦਿਲ ਤਾਈਂ ਸਮਝਾਣ।
ਸਮਾਂ ਭਿਆਨਕ ਜੇ ਗਿਆ ਆ, ਮੈਂ ਕਿੱਦਾਂ ਬਚਣ ਦਾ ਕਰੂੰ ਉਪਾਅ।
ਸੀ ਮੇਰੇ ਗੋਡਿਆਂ ਤੇ ਇਕ ਕੰਬਲ, ਜੋ ਮੈਂ ਰੱਖਿਆ ਇਕ ਪਾਸੇ ਵੱਲ।
ਖ਼ਬਰੇ ਉੱਠ ਕੇ ਭੱਜਣਾ ਪੈ ਜਾਏ, ਇਹ ਨਾ ਪੈਰਾਂ ਦੇ ਵਿੱਚ ਆ ਜਾਏ।
ਇਕ ਜੋ ਬੈਲਟ ਕਮਰ ਵਿੱਚਕਾਰ, ਉਹ ਖੋਲ੍ਹੀ-ਬੰਨੀ ਮੈਂ ਕਈ ਵਾਰ।
ਕਿਉਂਕਿ Belt ਸੀ ਕਾਫ਼ੀ ਸਖ਼ਤ, ਖੋਲ੍ਹਣ ਲੱਗਿਆਂ ਪਵੇ ਨਾ ਵਕ਼ਤ।
ਮੈਂ ਇਸ ਦੀ Practice ਵੀ ਕੀਤੀ, ਸਤਿਗੁਰਾਂ ਤਾਂਈਂ ਅਰਜ਼ ਵੀ ਕੀਤੀ।
ਲੋੜ ਪੈਣ ਤੇ ਝੱਟ ਖੁਲ੍ਹ ਜਾਏ, ਖੁੱਲਣ ਲੱਗਿਆਂ ਦੇਰ ਨਾ ਲਾਏ॥

ਹੈ Aircraft ਦਾ ਬੂਹਾ ਕਿੱਧਰ, ਭੱਜਣਾ ਪਿਆ ਤਾਂ ਜਾਣੈ ਉੱਧਰ।
ਫਿਰ ਤੱਕਿਆ ਹੈ ਕਿਤਨੀ ਦੂਰੀ, ਜੇਕਰ ਭੱਜਣਾ ਪਿਆ ਜ਼ਰੂਰੀ।

ਇੰਜ ਸੋਚਦਿਆਂ ਮੈਂ ਇਹ ਕੰਮ ਕੀਤਾ, ਝੱਟ ਅਗਲੀ ਸੀਟ ਤਾਈਂ ਫੜ ਲੀਤਾ।
ਖ਼ਬਰੇ ਕੀ ਕੀ ਸੋਚੀ ਜਾਵਾਂ, ਨਾਲੇ ਸਤਿਗੁਰੂ ਤਾਈਂ ਧਿਆਵਾਂ।
ਜਾਂ Pilot ਜਹਾਜ਼ ਉਤਾਰਨਾ ਲਾਇਆ, ਤਾਂ ਜਹਾਜ਼ ਹੇਠਾਂ ਵੱਲ ਆਇਆ।
ਉਹ ਹਵਾਈ-ਪੱਟੀ ਉੱਤੇ ਲਾਹ ਨਾ ਸਕਿਆ, ਹਾਦਸੇ ਤਾਈਂ ਬਚਾ ਨਾ ਸਕਿਆ॥

ਉਹ ਖੜ-ਖੜ ਕਰਦਾ ਲੱਗਾ ਦੌੜਨ, ਹੋਈ ਕੱੜਕੱੜ ਕੁਝ ਲੱਗਾ ਤੋੜਨ।
ਜਦ ਇੰਜ ਦੌੜ ਕੇ ਉਤਰਨ ਲੱਗਾ, ਤਾਂ ਇਕ ਪਾਸੇ ਵੱਲ ਓਲਰਨ ਲੱਗਾ।
ਟੇਡਾ ਹੋਇਆ ਤਾਂ ਇੱਕ ਖੰਭ ਟੁੱਟਿਆ, ਤਾਂ ਠੰਡ ਵਿੱਚ ਆਣ ਪਸੀਨਾ ਛੁੱਟਿਆ।
ਜਦ ਉਹ ਦੂਜੀ ਵਾਰ ਪਲੱਟਿਆ, ਤਾਂ ਦੂਜਾ ਖੰਭ ਵੀ ਨਾਲੋਂ ਟੁੱਟਿਆ।
ਇੰਜ ਵੱਖਰਾ ਹੋਇਆ ਪਿਛਲਾ ਪਾਸਾ, ਬਿਨ ਸਤਿਗੁਰੂ ਨਾ ਕੋਈ ਦਿਲਾਸਾ।
ਜਾਂ ਗੇਂਦ ਵਾਂਗੂੰ ਉਹ ਰਿੜ੍ਹਦਾ ਜਾਏ, ਤਾਂ ਅੰਦਰੋਂ ਹਰ ਕੋਈ ਘਬਰਾਏ।
ਮੈਂ ਅਗਲੀ ਸੀਟ ਨੂੰ ਹੱਥ ਸੀ ਪਾਇਆ, ਜਾਂ ਜਹਾਜ਼ ਨੇ ਕਈ ਪਲਸੇਟੇ ਖਾਦੇ।
ਤਾਂ ਆਪਣੇ ਆਪ ਨੂੰ ਇੰਜ ਬਚਾਇਆ, ਦੋਨਾਂ ਹੱਥਾਂ ਤੇ ਭਾਰ ਟਿਕਾਇਆ॥

ਬਾਹਰ ਜਹਾਜ਼ ਨੂੰ ਅੱਗ ਲੱਗੀ ਸੀ, ਨਾਲੇ ਠੰਡੀ ਵਾ ਵੱਗੀ ਸੀ।
ਤਾਹੀਓਂ ਲਾਟਾਂ ਉਠ-ਉਠ ਜਾਣ, ਨਾਲੇ ਆਪਣਾ ਰੂਪ ਵਖਾਣ।
ਬੱਸ ਅੰਦਰਲਿਆਂ ਨੂੰ ਇਹੋ ਜਾਪੇ, ਇੰਜ ਰਿੱੜਦਾ-ਖਿੱੜਦਾ ਟੁੱਟ ਜਾਊ ਆਪੇ।
ਸੱਭੇ ਮੁਸਾਫ਼ਿਰ ਹੋਏ ਸਨ ਬਦਹਵਾਸ, ਕਿਸੇ ਦੇ ਬਚਣ ਦੀ ਕੋਈ ਨਾ ਆਸ।
ਅੰਦਰੋਂ ਸਭ ਦਾ ਸਾਹ ਸੀ ਸੁੱਕਿਆ, ਜਾਪੇ ਹੁਣ ਰੁਕਿਆ ਕਿ ਰੁਕਿਆ।
ਮੈਂ ਫਿਰ ਸਤਿਗੁਰੂ ਜੀ ਨੂੰ ਕੀਤਾ ਯਾਦ, ਉਸ ਅੱਗੇ ਕੀਤੀ ਫ਼ਰਿਆਦ॥

ਕਿ ਤੂੰ ਰਾਇ ਸਿੰਘ ਦੀ ਮਨ ਅਰਜ਼ੋਈ, ਸੀ ਸ਼ੇਰ ਦੇ ਮੂੰਹ ਚੋਂ ਆਪ ਬਚਾਇਆ।
ਮੱਖਣਸ਼ਾਹ ਦਾ ਸੀ ਡੁੱਬਦਾ ਬੇੜਾ, ਤੂੰ ਮੋਢਾ ਦੇ ਕੇ ਪਾਰ ਲੰਘਾਇਆ।
ਦਰੌਪਦੀ ਨੇ ਜਾਂ ਭਰੀ ਸਭਾ ਵਿੱਚ, ਸੱਚੇ-ਦਿਲੋਂ ਸੀ ਤੈਨੂੰ ਧਿਆਇਆ।
ਤਾਂ ਤੂੰ ਲੱਖਾਂ ਸਾੜ੍ਹੀਆਂ ਭੇਜਕੇ, ਉਸ ਦੀ ਲਾਜ ਨੂੰ ਆਪ ਬਚਾਇਆ॥

ਧੰਨ ਧੰਨ ਸਤਿਗੁਰੂ ਰਾਮ ਸਿੰਘ ਜੀ, ਇੰਜ ਉੱਚੀ ਬੋਲ ਕੇ ਪਾਇਆ ਸ਼ੋਰ
ਮੇਰੀ ਵਾਰੀ ਨਾ ਦੇਰੀ ਲਾਵੀਂ, ਅੱਜ ਤੇਰੇ ਬਿਨਾਂ ਨਹੀਂ ਰਾਖਾ ਹੋਰ॥

ਇੰਜ ਉੱਚੀ ਬੋਲ ਮੈਂ ਆਖਿਆ ਜਦ, ਤਾਂ ਅੰਦਰੋਂ ਹੋਈ ਵਧੇਰੀ ਸੋਝੀ ਤੱਦ।
ਕਿ ਮੰਨ ਕੇ ਉਸ ਮੇਰੀ ਅਰਜ਼ੋਈ, ਕਿੰਜ ਉਹਨੇ ਲਾ ਦਿੱਤੀ ਢੋਈ॥

ਪਤਾ ਨਾ ਲੱਗਣ ਦਿੱਤਾ ਕੁਝ ਵੀ, ਝੱਟ ਪੁੱਠਾ ਉਸ ਜਹਾਜ਼ ਰੁਕਾਇਆ।
ਅੱਖ ਦੇ ਫੋਰ 'ਚ ਪਤਾ ਨਹੀਂ ਮੈਨੂੰ, ਸੀ ਕਿੱਦਾਂ ਬੂਹੇ ਵਿੱਚ ਪੁਚਾਇਆ।
ਉਸ ਬਲਦੀ ਅੱਗ 'ਚੋਂ ਆਪੇ ਰੱਖਿਆ, ਮੈਂ ਅਡੋਲ ਸੀ ਬਾਹਰ ਆਇਆ।
ਲਟ-ਲਟ ਕਰਦੇ ਹਵਾਈ ਜਹਾਜ਼ 'ਚੋਂ ਮੈਨੂੰ ਰੱਤੀ ਸੇਕ ਨਾ ਲਾਇਆ॥

ਉਲਟੇ ਹੋਏ ਜਹਾਜ਼ ਦੇ ਅੰਦਰ, ਮੈਂ ਕਿੱਦਾਂ ਸੀ ਸਿੱਧਾ ਹੋਇਆ।
ਕਿੱਦਾਂ ਉਹਦੀ ਕਿਰਪਾ ਸਦਕਾ, ਮੈਂ ਆਕੇ ਬੂਹੇ ਵਿੱਚ ਖਲੋਇਆ।
ਇਹ ਸੀ ਮੇਰੇ ਸਤਿਗੁਰੂ ਦੀ ਵਡਿਆਈ, ਜਿਹਨੇ ਮੇਰੀ ਲਾਜ ਰਖ਼ਾਈ।
ਆਪਣਾ ਸਿੱਖ ਬਚਾਣ ਦੀ ਖਾਤਿਰ, ਉਸ 162 ਮੁਸਾਫ਼ਿਰ ਵੀ ਲਏ ਬਚਾਈ ॥

ਤਾਂ ਇਸ ਗੱਲ ਦਾ ਹੋਇਆ ਨਿਤਾਰਾ, ਜਦ ਸਿਰ ਤੇ ਹੋਏ ਕੋਈ ਰੱਖਣਹਾਰਾ।
ਫਿਰ ਉਸਨੂੰ ਕੋਈ ਮਾਰ ਨਾ ਸੱਕੇ, ਮਾਰਨ ਵਾਲੇ ਮਰ ਮਰ ਥੱਕੇ।
ਇੰਜ ਸਾਰਾ ਕੌਤਕ ਦਿਖਲਾਇਆ, ਕਿੱਦਾਂ ਸੇਵਕ ਤਾਈਂ ਬਚਾਇਆ।
ਨਾਲੇ ਮੈਨੂੰ ਇੰਜ ਪਿਆ ਜਾਪੇ, ਉਸ ਵਾਧੂ ਹੌਂਸਲਾ ਦਿੱਤਾ ਆਪੇ।
ਮੈਨੂੰ ਰਤਾ ਵੀ ਭੈਅ ਨਹੀਂ ਆਇਆ, ਮੈਂ ਕਿਸੇ ਗੱਲ ਤੋਂ ਨਹੀਂ ਘਬਰਾਇਆ॥

ਚਾਰ ਚੁਫੇਰੇ ਧੁੰਦ ਬੜੀ ਸੀ, ਔਖ਼ੀ ਜਾਪਦੀ ਪਈ ਘੜੀ ਸੀ।
ਸੀ ਵਾਹਵਾ ਕੀਤੀ ਧੁੰਦ ਕਮਾਲ, ਨਾ ਦਿੱਸੇ ਕੋਈ ਖੜ੍ਹਾ ਏ ਨਾਲ।
ਇੰਜ ਜਹਾਜ਼ ਦੀਆਂ ਲਾਟਾਂ ਉਠਣ, ਕੁਝ ਲੋਕ ਖੜੇ ਹੋਏ ਬਾਹਰ ਦਿੱਸਣ।
ਤੱਕ ਮਰਦ-ਔਰਤਾਂ ਬਦਹਵਾਸ, ਮੈਂ ਜਾ ਪੁੱਜਿਆ ਉਨ੍ਹਾਂ ਦੇ ਪਾਸ।
ਜਾਕੇ ਉਨ੍ਹਾਂ ਝੂਣ ਹਿਲਾਇਆ, ਨਾਲੇ ਉੱਚੀ-ਉੱਚੀ ਰੌਲਾ ਪਾਇਆ।
ਜਿੱਧਰ ਖੜੇ ਹੋ ਉੱਧਰ ਭੱਜ ਜਾਓ, ਬਲਦੀ ਹੋਈ ਅੱਗ ਤੋਂ ਬੱਚ ਜਾਓ।
ਉਲਟ-ਪੁਲਟ ਕੁਝ ਐਸੀ ਪੈ ਗਈ, ਸਭ ਸਿੱਖਾਂ ਦੀ ਦਸਤਾਰ ਸੀ ਲਹਿ ਗਈ।
ਸੀ ਮੇਰਾ ਵੀ ਹੋਇਆ ਇਹ ਹਾਲ, ਮੈਂ ਜੇਬ ਚੋਂ ਕੱਢਿਆ ਝੱਟ ਰੁਮਾਲ।
ਕੋਈ ਚੀਜ਼ ਨਾ ਸਿਰ ਤੇ ਜਾਵੇ ਵੱਜ, ਝੱਟ ਆਪਣਾ ਸਿਰ ਲੀਤਾ ਕੱਜ॥

ਦੂਰ ਖੜਾ ਮੈਂ ਵੇਖੀ ਜਾਂਦਾ, ਸਤਿਗੁਰੂ ਤਾਈਂ ਪਿਆ ਵਡਿਆਂਦਾ।
ਜਿਹਨੇ ਜੀਵਨ-ਦਾਨ ਸੀ ਦਿੱਤਾ, ਉਸ ਆਪਣਾ-ਜਾਣ ਕੇ ਮਾਣ ਸੀ ਦਿੱਤਾ॥

ਲਗਭਗ ਪੌਣੇ ਘੰਟੇ ਬਾਅਦ, Fire Brigade ਨੂੰ ਆਈ ਯਾਦ।
ਨਾਲੇ ਸਨ Ambulances ਆਈਆਂ, ਜੋ ਡਾਕਟਰ ਨਰਸਾਂ ਨਾਲ ਲਿਆਈਆਂ।
ਮੈਨੂੰ ਤਾਂ ਸੀ ਪੂਰੀ ਹੋਸ਼, ਬਹੁਤੇ ਜਾਪਣ ਅੱਧ-ਬੇਹੋਸ਼।
ਕਈਆਂ ਨੂੰ ਸੀ ਲੱਗੀ ਸੱਟ, ਕਿਸੇ ਦੇ ਰਿਸਦੇ ਜਾਪਣ ਫੱਟ।
ਮੈਂ ਉਨ੍ਹਾਂ ਤਾਈਂ ਚੁੱਕ ਲਿਆਂਦਾ, ਵਿੱਚ Ambulance ਲਿਟਾਈ ਜਾਂਦਾ॥

ਡੇਢ ਕੁ ਘੰਟੇ ਤੋਂ ਵੀ ਬਾਅਦ, ਸਤਿਗੁਰੂ ਨੂੰ ਕਰਦੇ ਹੋਏ ਯਾਦ।
ਮੈਂ ਹਵਾਈ-ਅੱਡੇ ਤੋਂ ਬਾਹਰ ਆਇਆ, ਤਾਂ ਮਾਤ-ਪਿਤਾ ਦਾ ਦਰਸ਼ਨ ਪਾਇਆ।
ਹੋਰ ਵੀ ਜੀਅ ਪਰਿਵਾਰ ਦੇ ਮਿਲ ਗਏ, ਮੈਨੂੰ ਵੇਖ਼ ਸਲਾਮਤ, ਚਿਹਰੇ ਖਿਲ ਗਏ॥

ਤਾਂ ਸਭ ਅਖ਼ਬਾਰਾਂ ਦੀ ਇਕ ਸਲਾਹ, ਇਸ ਬੇੜੇ ਦਾ ਕੌਣ ਮੱਲਾਹ।
ਇਹ ਤਾਂ ਚਮਤਕਾਰ ਕੋਈ ਜਾਪੇ, ਮੂੰਹੋਂ ਨਿੱਕਲਦਾ ਸੀ ਆਪੇ॥

ਸੀ ਅਜੇਹਾ ਹੋਇਆ ਚਮਤਕਾਰ, ਕਰ ਸਭ ਦੀ ਰੱਖਿਆ ਇਕ ਵਾਰ।
ਕਿੰਜ ਸਿੱਖ ਦੇ ਨਾਲ ਨਿਭਾ ਕੇ ਦੱਸੀ, ਨਾਲੇ ਉਹਦੀ ਜਾਨ ਬਚਾ ਦੇ ਦੱਸੀ।
ਐਸੇ ਸਤਿਗੁਰੂ ਤੋਂ ਬਲਿਹਾਰੀ ਜਾਈਏ, ਕਿਉਂ ਨਾ ਉਸ ਤੋਂ ਵਾਰੀ ਜਾਈਏ।
163 ਮੁਸਾਫਿਰ ਵਿੱਚ ਸਨ ਪਿਆਰੇ, ਉਹ ਬਚ ਗਏ ਸਾਰੇ ਦੇ ਸਾਰੇ।
ਜਿਹਨੇ ਚੋਜ ਆਪ ਵਿਖਾਇਆ, ਬਲਦੀ ਅੱਗ ਵਿੱਚੋਂ ਸੀ ਬਚਾਇਆ॥

ਸੀ ਲਾਟਾਂ ਕੀਤਾ ਸਾੜ ਸੁਆਹ, ਵਿਚਲਾ ਸਭ ਕੁਝ ਹੋਇਆ ਤਬਾਹ।
ਉਂਜ ਜਹਾਜ਼ ਦਾ ਹਾਲ ਇਹ ਹੋਇਆ, ਪਰ ਵਿੰਗਾ ਕਿਸੇ ਦਾ ਵਾਲ ਨਾ ਹੋਇਆ॥

ਅਖ਼ਬਾਰਾਂ ਵੀ ਇਹ ਰੌਲਾ ਪਾਇਆ, ਕਿਸੇ ਗ਼ੈਬੀ ਸ਼ਕਤੀ ਆਣ ਬਚਾਇਆ।
ਇਹ ਕਿਸੇ ਰੱਬ ਦਾ ਹੈ ਕੋਈ ਹੱਥ, ਜੋ ਆਪਣੇ ਆਪ 'ਚ ਹੈ ਸਮਰੱਥ।
ਹਰ ਸ਼ੈ ਨੂੰ ਜੋ ਦਿੰਦੈ ਕੱਸ, ਹੁੰਦੈ ਜਿਹਦੇ ਸਭ ਕੁਝ ਵੱਸ।
ਬਿੱਖ਼ੜਾ ਪੈਂਡਾ ਔਖ਼ੀ ਜੂਹ ਚੋਂ, ਕਿਵੇਂ ਬਚਾਇਆ ਮੌਤ ਦੇ ਮੂੰਹ ਚੋਂ॥

ਜਿਹਨੇ ਸਭ ਨੂੰ ਆਣ ਬਚਾਇਆ, ਦੱਸੋ ਕਿਸੇ ਨੂੰ ਨਜ਼ਰੀਂ ਆਇਆ?
ਜਦੋਂ ਇੰਜ ਸਾਰ ਕਿਸੇ ਦੀ ਲੈਂਦਾ, ਤਦ ਵਿਰਲੇ ਕਿਸੇ ਦੇ ਨਦਰੀ ਪੈਂਦਾ।
ਹੋਈ ਤੇਜਵੀਰ ਨੂੰ ਦਰਦ ਨਾ ਮੂਲ, ਇੰਜ ਬਣਿਆ ਸੂਲੀ-ਦਾ-ਸੂਲ॥

**ਦਿੱਲੀ :** ਜਦ ਸੰਗਤਾਂ ਨੂੰ ਪਤਾ ਇਹ ਲੱਗਿਆ, ਜਿਹੜਾ ਅੱਜ ਹਨੇਰ ਸੀ ਵੱਗਿਆ।
ਕਿੰਜ ਸਤਿਗੁਰੂ ਨੇ ਸਿੱਖ ਨੂੰ ਰੱਖਿਆ ਅੱਜ, ਕਿਵੇਂ ਬਾਕੀ ਬਚੇ ਉਸ ਦੇ ਪੱਜ।
ਸੁਣ ਕੇ ਕਈ ਵੈਰਾਗ 'ਚ ਆਏ, ਸਿਰ ਸ਼ਰਧਾ ਵਿੱਚ ਝੁਕਦਾ ਜਾਏ।
ਹੰਝੂ ਵਗਣੋ ਰੁਕ ਨਹੀਂ ਪਾਏ, ਕਿ ਜਲ ਅੱਖਾਂ ਚੋਂ ਮੁਕਦਾ ਜਾਏ॥

**ਸੂਬਾ ਸੁਖਦੇਵ ਸਿੰਘ ਜੀ-**

ਸਨ ਸਤਿਗੁਰੂ Abbatsford (Vancouver) ਵਿੱਚ ਉਦੋਂ, ਇਹ ਦਿੱਲੀ ਘਟਨਾ ਵਾਪਰੀ ਸੀ ਜਦੋਂ।
**ਸੂਬਾ ਸੁਖਦੇਵ ਸਿੰਘ ਜੀ ਨੇ ਤਦ, Vancouver 'ਚ ਫੋਨ ਮਿਲਾਇਆ ਜਦ।**
ਉਨ੍ਹਾਂ ਸਤਿਗੁਰਾਂ ਨਾਲ ਅਰਜ਼ ਇਹ ਕੀਤੀ, ਇਸ ਹਾਦਸੇ ਬਾਰੇ ਜੀਕਣ ਬੀਤੀ।
ਕਿੱਦਾਂ ਆਪਣੇ ਸਿੱਖ ਤੇ ਕਿਰਪਾ ਹੋਈ, ਨਾਲੇ ਆਪ ਜੀ ਨੇ ਲਾ ਦਿੱਤੀ ਢੋਈ॥

ਸਤਿਗੁਰੂ ਜੀ :

ਤਾਂ ਅਗੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਹਿੰਦੇ ਹੱਸ,
ਏਥੇ ਮੈਂ ਤਾਂ ਬਿਲਕੁਲ, ਠੀਕ ਠਾਕ ਹਾਂ।
ਇਹ ਗੱਲ ਸਭਨਾਂ ਨੂੰ, ਦੇਣਾ ਦੱਸ॥

ਸੂਬਾ ਸੁਖਦੇਵ ਸਿੰਘ ਜੀ :

ਤਾਂ ਸੂਬਾ ਜੀ ਨੇ, ਦੱਸਿਆ ਆਣ,
ਉਸ ਵਕਤ ਦੇ, ਮਾਲਿਕ ਜਾਣੀ-ਜਾਣ।
ਉੱਥੇ ਸਤਿਗੁਰਾਂ, ਆਪਣੀ ਰਸਨਾ ਨਾਲ,
ਕਈਆਂ ਨੂੰ, ਇਹ ਦੱਸਿਆ ਹਾਲ।
ਦਿੱਲੀ ਸੰਤ ਸਿੰਘ, ਦੇ ਮੁੰਡੇ ਉੱਤੇ,
ਜਾਂ ਅੰਮ੍ਰਿਤ ਵੇਲੇ, ਧੁੰਦ ਸੀ ਉੱਥੇ।
ਸੀ ਹਵਾਈ ਹਾਦਸਾ, ਹੋਇਆ ਜਾਂ,
ਕਿੰਜ ਉਸ ਤੇ, ਕਿਰਪਾ ਹੋਈ ਤਾਂ।
ਉਹ ਠੀਕ ਠਾਕ ਘਰ, ਪਰਤਿਆ ਜਾ ਕੇ,
ਸੀ ਕਿੰਦਾਂ ਭਾਣਾ, ਵਰਤਿਆ ਆਕੇ॥

ਸੂਬਾ ਸੁਖਦੇਵ ਸਿੰਘ ਜੀ ਨੇ, ਤੇਜਵੀਰ ਨੂੰ ਦੱਸਿਆ ਆਕੇ,
ਉਨ੍ਹਾਂ ਸਤਿਗੁਰਾਂ ਅੱਗੇ, ਅਰਜ਼ ਹੈ ਕੀਤੀ।
ਸੀ ਨਾਲ ਵੇਰਵੇ, ਦੱਸਿਆ ਉਨ੍ਹਾਂ,
ਜੀਕਨ ਤੇਰੇ, ਨਾਲ ਸੀ ਬੀਤੀ॥

ਤੇਜਵੀਰ ਦੀ ਹਾਲਤ –

ਸੀ ਉਦੋਂ ਦਿਲ, ਮੇਰਾ ਵਾਹਵਾ ਬੇਚੈਨ,
ਨਾ ਮਿਲਦਾ ਪਿਆ, ਸੀ ਮੈਨੂੰ ਚੈਨ।
ਜੀ ਅੰਦਰੋਂ, ਇਹੋ ਸੀ ਕਰਦਾ,
ਗੱਲ ਕੀਤਿਆਂ ਬਿਨਾਂ, ਨਹੀਂ ਹੁਣ ਸਰਦਾ
ਉਂਝ ਵੀ ਮੇਰੇ, ਦਿਲ ਦੇ ਵਿੱਚ
ਸੀ ਵਧੇਰੀ ਉੱਠਦੀ, ਜਾਪੇ ਖਿੱਚ।
ਸਤਿਗੁਰੂ ਜੀ ਦਾ, ਧੰਨਵਾਦ ਹੀ ਕਰਲਾਂ,
ਇੰਜ ਟੈਲੀਫੋਨ ਤੇ, ਹਾਜ਼ਰੀ ਭਰ ਲਾਂ॥

ਤੇਜਵੀਰ ਸਤਿਗੁਰਾਂ ਨਾਲ ਟੈਲੀਫੋਨ –

ਮੈਂ ਏਧਰੋਂ Hello, ਆਖਿਆ ਜੱਦ,
ਕੌਣ ਤੇਜਵੀਰ ? ਉਨ੍ਹਾਂ ਆਖਿਆ ਤੱਦ।
ਹਾਂ ਜੀ ਮੇਰੇ, ਗ਼ਰੀਬ-ਨਿਵਾਜ,
ਮੈਂ ਮੱਥਾ ਟੇਕਦਾਂ, ਉਸ ਦਿੱਤੀ ਵਾਜ।
ਤੂੰ ਸੀ ਉਸ, ਜਹਾਜ਼ ਦੇ ਵਿੱਚ,
ਸੀ ਜਾਣੀ-ਜਾਣ ਨੂੰ, ਐਨੀ ਖਿੱਚ।
ਅਗੋਂ ਮੈਂ ਕਿਹਾ, ਜਾਣੀ-ਜਾਣ,
ਆਪ ਜੀ ਨੂੰ ਤਾਂ, ਪਤਾ ਹੀ ਹੈ ਸਭ।
ਮੈਂ ਕਿਵੇਂ ਮੂੰਹੋਂ, ਕਰਾਂ ਬਿਆਨ॥

ਸਤਿਗੁਰੂ ਜੀ :

ਸਤਿਗੁਰਾਂ ਪੁੱਛਿਆ,
ਕੀ ਹੋਇਆ ਤੇ, ਕਿਵੇਂ ਸੀ ਹੋਇਆ ?

ਤੇਜਵੀਰ ਨੇ ਕਿਹਾ :

ਕਿਹੜਾ ਆਪ ਜੀ ਤੋਂ, ਕੁਝ ਛੁਪਿਆ ਹੋਇਆ।
ਡਾਹਡੀ ਧੁੰਦ ਨਾ ਕੁਝ ਵੀ ਪੋਹੇ,
ਜਹਾਜ਼ ਦੇ ਧਰਤੀ ਨੂੰ ਛੂੰਹਦਿਆਂ, ਸਨ ਟੁਕੜੇ ਹੋਏ।
ਨਾਲੇ ਉਸ ਨੂੰ ਲੱਗ ਗਈ ਅੱਗ,
ਤੁਸੀਂ ਜਾਣੀ-ਜਾਣ ਆਪੇ ਸਰਬੱਗ॥

ਮੈਂ ਦੋ ਵਾਰੀ ਸ੍ਰੀ ਸਤਿਗੁਰੂ, ਰਾਮ ਸਿੰਘ ਬੁਲਾਇਆ,
ਫਿਰ ਮੈਨੂੰ ਕੁਝ ਵੀ, ਪਤਾ ਨਾ ਲੱਗਾ।
ਮੈਂ ਆਪਣੇ ਆਪ ਨੂੰ ਬੂਹੇ, ਵਿੱਚ ਖਲੋਤਾ ਪਾਇਆ।
ਗ਼ਰੀਬ-ਨਿਵਾਜ ਤੁਸੀਂ, ਹੈ ਕਿਰਪਾ ਕੀਤੀ,
ਏਦਾਂ ਦਾਸ ਨੂੰ, ਆਣ ਬਚਾਇਆ॥

ਸਤਿਗੁਰੂ ਜੀ ਅਤੇ ਤੇਜਵੀਰ :

ਸਤਿਗੁਰੂ ਜੀ ਪੁੱਛਿਆ, ਕਿਹੜਾ ਜਹਾਜ਼ ਸੀ?
ਮੈਂ ਕਿਹਾ ਜੀ, ਤੁਸੀ ਜਹਾਜ਼ ਸੀ।
ਪੁਛਿਉ ਨੇ, ਕਿਹੜੇ Pilot ਸਨ?
ਗ਼ਰੀਬ-ਨਿਵਾਜ ਜੀ, ਤੁਸੀ Pilot ਸਨ॥

ਅੱਛਾ ਤੇ ਫਿਰ ਤੂੰ, ਇਕੱਲੇ ਨੇ ਹੀ
ਧੰਨ ਧੰਨ ਸ੍ਰੀ ਸਤਿਗੁਰੂ, ਰਾਮ ਸਿੰਘ ਜੀ,
ਦੋ ਵਾਰ ਸੀ ਮੂੰਹੋਂ, ਆਖਿਆ-ਤੇ ਬਾਹਰ, ਆਇਆ।
ਗ਼ਰੀਬ-ਨਿਵਾਜ ਜੀ ਤੁਸੀਂ, ਹੱਥ ਦੇ ਕੇ ਰੱਖਿਆ
ਤੇ ਆਪੇ ਮੈਨੂੰ, ਆਣ ਬਚਾਇਆ।
ਤੇਰੇ ਕਰਕੇ ਹੀ, ਬਾਕੀ ਸਾਰਿਆਂ
ਦਾ ਬਚਾ ਹੋ, ਗਿਆ ਹੈ।
ਆਪ ਨੇ ਬਹੁਤ, ਕਿਰਪਾ ਕੀਤੀ ਹੈ
ਅੱਜ ਸਮਾਂ, ਇਸ ਗੱਲ ਦਾ
ਆਪੂੰ ਗਵਾਹ ਹੋ, ਗਿਆ ਹੈ॥

ਮੈਂ ਪੁੱਛਿਆ, ਆਪ ਜੀ ਦੀ
ਸਿਹਤ ਕਿਸ ਤਰ੍ਹਾਂ, ਹੈ ਜੀ?
ਬੀਬੀ ਬਿਅੰਤ ਕੌਰ, ਤੇ ਸੰਤ ਸਿੰਘ ਨੂੰ ਆਖੀਂ
ਮੈਂ ਤਾਂ ਬਿਲਕੁਲ, ਠੀਕ ਠਾਕ ਹਾਂ।
ਇਹ ਗੱਲ ਉਨ੍ਹਾਂ, ਨੂੰ ਦੱਸੀਂ ਆਪੀਂ
ਗ਼ਰੀਬ-ਨਿਵਾਜ ਜੀ, ਇਹ ਮੈਂ ਦੱਸ ਦਿਆਂਗਾ
ਤੁਸੀਂ ਸੂਲੀ ਦਾ ਕਿੰਜ, ਸੂਲ ਹੈ ਕੀਤਾ।
ਇਹ ਗੱਲ ਵੀ, ਹੈ ਤੁਹਾਡੇ ਵੱਸ, ਦੱਸਾਂਗਾ॥

ਚੰਗਾ ਫਿਰ ਦਿੱਲੀ 'ਚ ਮਿਲਾਂਗੇ
ਨਾਲੇ ਰਲ ਕੇ ਬੈਡਮਿੰਟਨ ਵੀ ਖੇਲਾਂਗੇ।
ਸਤਿ-ਬਚਨ ਮੇਰੇ, ਪਾਤਸ਼ਾਹ ਜੀ
ਬਿਨ ਤੇਰੇ ਸਾਡੀ, ਕੀ ਵਾਹ ਸੀ।
ਚੰਗਾ ਫਿਰ, ਸਤਿ - ਸ੍ਰੀ - ਅਕਾਲ
ਇਹ ਕਹਿਕੇ, ਕੱਟ ਦਿੱਤੀ ਕਾਲ॥

ਚੋਗਾ ਹੱਥ ਵਿੱਚ, ਸੋਚੀ ਜਾਂਦਾ
ਮਨ ਸਤਿਗੁਰੂ ਤਾਈਂ, ਲੋਚੀ ਜਾਂਦਾ।
ਜਾਂ ਸਤਿਗੁਰੂ ਨੇ, ਏਦਾਂ ਜਾਨ ਬਚਾਈ
ਤਾਂ ਸ਼ੁਕਰਾਨੇ ਵਜੋਂ, ਇਹ ਮਨ ਵਿੱਚ ਆਈ।
ਕਿ ਸ਼ਹੀਦ B.S.S. ਸਕੂਲ, ਵਿੱਚ ਹਨ ਜਿਹੜੇ ਬੱਚੇ॥

ਹਨ ਸਿੱਖ ਸਤਿਗੁਰੂ ਜੀ ਦੇ, ਦਿਲ ਦੇ ਸੱਚੇ।
ਇਹਨਾਂ ਤਾਈਂ ਕੜਾਹ-ਪ੍ਰਸ਼ਾਦ ਛਕਾਈਏ,
ਮਨ ਵਿੱਚ ਆਈ, ਗੱਲ ਵਿਆਹੀਏ॥

ਤਾਂ ਰਮੇਸ਼ ਨਗਰ ਆਪਣੀ, ਧਰਮਸ਼ਾਲਾ ਵਿੱਚ,
ਸੰਤ ਸਿੰਘ ਜੀ ਰੱਖਕੇ, ਸ਼ਰਧਾ ਦਿਲ ਵਿੱਚ।
ਕੜਾਹ-ਪ੍ਰਸ਼ਾਦ, ਲੈਣ ਜਦ ਗਏ,
ਉੱਥੇ ਹਜ਼ੂਰੀ ਰਾਗੀ, ਘੁੱਲਾ ਜੀ ਮਿਲ ਪਏ।
ਸੰਤ ਸਿੰਘ ਜੀ ਨੇ ਗੱਲ, ਉਨ੍ਹਾਂ ਨਾਲ ਸਾਂਝੀ ਕੀਤੀ,
ਅਗੋਂ ਹਰਬੰਸ ਸਿੰਘ, ਘੁੱਲਾ ਜੀ ਨੇ ਦੱਸਿਆ,
ਕਿੱਦਾਂ ਸਤਿਗੁਰੂ ਜੀ, ਦੇ ਨਾਲ ਉਦੋਂ ਸੀ ਬੀਤੀ।
ਸੇਵਕ ਰਛਪਾਲ ਜੀ, ਵਾਲੀ ਗੱਲ ਸੁਣਕੇ,
ਸਭ ਕੁਝ ਸੁਣਕੇ, ਫਿਹ ਤਾਣਾ ਬੁਣਕੇ।
ਐਬਟਸਫੋਰਡ 'ਚ ਸੰਤ, ਗੁਰਸੇਵਕ ਸਿੰਘ ਦੇ ਘਾਰ,
ਆਸਾ-ਦੀ-ਵਾਰ ਦਾ, ਭੋਗ ਪੈਂਦਿਆਂ ਸਾਰ।
ਚੰਡੀ-ਦੀ-ਵਾਰ ਦਾ, ਪਾਠ ਕਰਕੇ ਕੀਤੀ ਅਰਦਾਸ,
ਹਰ ਪੱਖੋਂ ਤੰਦਰੁਸਤ ਜਾਪਦੇ, ਇੰਜ ਕਹਿੰਦੇ ਗੱਲ ਖ਼ਾਸ।
ਸਤਿਗੁਰੂ ਜੀ ਨੇ ਹੁਕਮ ਕੀਤਾ, ਸੁਣ ਸੇਵਕ ਰਛਪਾਲ,
ਮੈਨੂੰ ਚੱਕਰ ਆ ਰਿਹਾ, ਸੁਣ ਤੂੰ ਧਿਆਨ ਦੇ ਨਾਲ॥

ਮੈਨੂੰ ਫੜ ਕੇ ਉਪਰ ਲੈ, ਚੱਲ ਵਿੱਚ ਕਮਰੇ,
ਸੀੜੀਆਂ ਰਾਹੀਂ ਚੱਲ ਉਥੇ, ਜਿਸ ਵਿੱਚ ਹਾਂ ਠਹਿਰੇ।
ਫਰੈਸ਼ ਹੋ ਕੇ, ਫਿਰ ਐਂਮਬੂਲੈਂਸ ਵਿੱਚ, ਹਸਪਤਾਲ 'ਚ ਆਏ,
ਸਾਰਾ ਕੁਝ ਚੈਕ, ਕਰਵਾਕੇ ਫਿਰ, ਵਾਪਸ ਮੁੜ ਆਏ।
ਤਾਂ ਪਰਤ ਕੇ ਆ, ਸੰਗਤ ਵਿੱਚਕਾਰ,
ਮੁੜ ਆਪੇ ਆ, ਦਿੱਤਾ ਦੀਦਾਰ॥

ਸਤਿਗੁਰੂ ਜੀ-

ਮੈਂ ਠੀਕ ਹਾਂ, ਸੰਗਤ ਨਾ ਘਬਰਾਏ,
ਇੰਜ ਸਤਿਗੁਰੂ ਜੀ, ਸਨ ਬਚਨ ਅਲਾਏ।
ਤਾਂ ਘੁੱਲਾ ਜੀ ਤੋਂ, ਇਹ ਗੱਲ ਸੁਣਕੇ,
ਮਨ ਦੇ ਵਿੱਚ, ਇੰਜ ਤਾਣਾ ਬੁਣਕੇ॥

ਜਦ ਘੁੱਲਾ ਜੀ ਨੇ, ਇਹ ਗੱਲ ਸੁਣਾਈ
ਤਾਂ ਇਹ ਗੱਲ ਮਨ, ਦੇ ਵਿੱਚ ਆਈ।
ਗੱਲ ਸੁਣਕੇ, ਵਿਸ਼ਵਾਸ ਹੋ ਗਿਆ
ਮਨ ਦੇ ਵਿੱਚ, ਅਹਿਸਾਸ ਹੋ ਗਿਆ।
ਹਨ ਸਤਿਗੁਰੂ, ਜਗਜੀਤ ਸਿੰਘ, ਆਪੇ ਪ੍ਰਿਤਪਾਲਕ
ਆਪੇ ਗੁਰੂ ਨਾਨਕ ਦੀ, ਗੱਦੀ ਦੇ ਮਾਲਿਕ।
ਝੱਟ ਉਨ੍ਹਾਂ ਨੇ ਸੀ, ਮੋਢਾ ਡਾਹਿਆ
ਤਾਂ ਜਹਾਜ਼ ਇਹ, ਗਿਆ ਬਚਾਇਆ॥

ਭਰੋਸਾ ਹੋਰ ਵੀ, ਪੱਕਾ ਹੋਇਆ
ਇਕ ਹੋਰ ਗੱਲ ਦਾ, ਚਾਨਣਾ ਹੋਇਆ।
ਸੰਤ ਅਵਤਾਰ ਸਿੰਘ 'ਨਿਰਮਾਣ', ਦੀ ਘਰਵਾਲੀ
ਅੱਗੋਂ ਦੱਸਣ ਲਗ ਪਈ, ਕਾਹਲੀ-ਕਾਹਲੀ।
ਸਤਿਗੁਰੂ ਜੀ ਉਹਦੇ, ਸੁਪਨੇ ਵਿੱਚ ਆਕੇ
ਗਏ ਆਪਣੇ ਖੱਬੇ, ਮੋਢੇ ਤਾਈਂ ਵਿਖਾਕੇ।
ਸਨ ਏਦਾਂ ਆਪੇ ਬਚਨ ਅਲਾਏ
ਗਿਆ ਛਿੱਲਿਆ ਮੋਢਾ, ਦਰਦ ਨਾ ਜਾਏ।
ਸਤਿਗੁਰੂ ਜੀ ਬਚਨ ਇੰਜ, ਕੀਤਾ ਆਪ
ਤੂੰ ਵੇਖ ਲੈ ਮੋਢੇ 'ਤੇ, ਦਿੱਸਦੀ ਛਾਪ।
ਮੈਂ ਮੌਤ ਦੇ ਮੂੰਹ ਚੋਂ, ਕੱਢ ਲਿਆਇਆ
ਇਹ ਜਹਾਜ਼ ਜੋ, ਕੰਢੇ ਲਾਇਆ।
ਸੀ ਖ਼ੱਬਾ ਮੋਢਾ, ਥੱਲੇ ਡਾਹਿਆ
ਤਾਂ ਜਹਾਜ਼ ਇਹ, ਗਿਆ ਬਚਾਇਆ॥

ਤੇਜਵੀਰ ਵੀ, ਰਹਿ ਨ ਸਕਿਆ
ਉਹਨੇ ਕਮੀਜ਼ ਲਾਹ ਕੇ, ਮੋਢੇ ਵੱਲ ਤੱਕਿਆ।
ਉਹਦੇ ਖੱਬੇ ਮੋਢੇ, ਤੇ ਸੀ ਨੀਲ
ਪਰ ਜਾਪਦੀ ਨਾ ਸੀ, ਕੋਈ ਤਕਲੀਫ਼।
ਇੱਕ ਗੱਲ ਹੋਰ, ਸਾਹਮਣੇ ਆਈ,
ਪਰਖ਼ ਸਤਿਗੁਰਾਂ ਜਿਵੇਂ, ਸੀ ਆਪ ਕਰਾਈ॥

ਇਸ ਹਾਦਸੇ ਵਿੱਚ, ਸਭ ਦਾ ਸਮਾਨ,
ਸੜਿਆ ਏਦਾਂ, ਨਾ ਰਹੀ ਪਛਾਣ।
ਵਿੱਚ ਤੇਜਵੀਰ ਦਾ, ਪਰਸ ਸੀ ਮਿਲਿਆ,
500 ਰੁਪਏ ਦਾ ਇਕ, ਨੋਟ ਠੀਕ ਨਿਕਲਿਆ।
ਜੋ ਉਹਨੇ, ਸਤਿਗੁਰੂ ਜੀ ਨੂੰ ਦਿੱਤਾ ਮੱਥਾ ਟੇਕ,
ਜਿਨ੍ਹਾਂ ਰੇਖ਼ ਦੇ ਵਿੱਚ, ਸੀ ਮਾਰੀ ਮੇਖ਼।
ਕੋਈ ਮਾਰਨ ਵਾਲਾ, ਮਾਰ ਨਾ ਸੱਕੇ,
ਜਾਂ ਸਤਿਗੁਰੂ ਹੱਥ, ਦੇ ਕੇ ਰੱਖੇ॥

ਪ੍ਰਗਟ ਭਈ ਇੰਜ, ਸਭਨੀ ਥਾਂਈਂ,
ਸੀ ਐਸੇ ਸਤਿਗੁਰੂ ਜੀ ਦੀ ਵਡਿਆਈ।
ਆਪਣੇ ਸਿੱਖ ਨੂੰ, ਰੱਖਣ ਦੇ ਲਈ,
ਜਿਨ੍ਹੇ ਸਭ ਦੀ, ਜਾਨ ਬਚਾਈ।
ਏਦਾਂ ਦੇ ਖ਼ਬਰੇ, ਕਿੰਨੇ ਚੋਜ,
ਹਨ ਸਤਿਗੁਰੂ ਜੀ ਨੇ, ਆਪੂੰ ਵਰਤਾਏ।
'ਰਤਨ' ਤੁੱਛ ਬੁੱਧੀ, ਦਾ ਮਾਲਿਕ,
ਦੱਸੋ ਭਲਾ, ਕਿੱਦਾਂ ਗਿਣਵਾਏ॥

***

## ਸਤਿਗੁਰੂ ਜੀ - ਚਾਰ ਲਾਈਨਾਂ

ਧੰਨ ਹੈਂ ਤੂੰ, ਕਿਰਪਾ ਦਾ ਸਾਗਰ, ਹੈ ਤੇਰੀ, ਬਹੁਤ ਵਡਾਈ।
ਸਿਫ਼ਤ ਤੇਰੀ, ਕਰਦੇ-ਕਰਦੇ ਹਨ, ਕਈ ਥੱਕ ਗਏ, ਵਿੱਚ ਲੁਕਾਈ।
ਹਰ ਯੁੱਗ ਵਿੱਚ, ਤੂੰ ਪ੍ਰਗਟ ਹੋਕੇ, ਹੈ ਆਪਣੀ, ਹੋਂਦ ਜਤਾਈ।
ਤੈਨੂੰ ਯਾਦ ਕਰੇ, ਜਾਂ ਸਿੱਖ ਤੇਰਾ, ਤੂੰ ਝਟ-ਪਟ, ਹੋਵੇਂ ਸਹਾਈ।
ਤੇਰੀਆਂ ਤੂੰ ਹੀ, ਜਾਣੇ ਸਤਿਗੁਰੂ, ਸਾਡੀ ਬਿਨਾਂ ਤੇਰੇ, ਨਾ ਢੋਈ।
ਕਿਸੇ ਨਾ ਕਿਸੇ, ਰੂਪ 'ਚ 'ਰਤਨ' ਤੈਨੂੰ ਯਾਦ, ਕਰੇ ਹਰ ਕੋਈ॥

## ਰੁਬਾਈ

ਜੇ ਨਜ਼ਰ ਸਵੱਲੀ, ਸਤਿਗੁਰੂ ਦੀ ਉਹ ਖੁਸ਼ੀਆਂ ਹੀ, ਖੁਸ਼ੀਆਂ ਕਰ ਦੇਵੇ।
ਕੋਈ ਥਾਂ ਨਹੀਂ, ਰਹਿੰਦੀ ਖ਼ਾਲੀ ਫਿਰ ਇੰਜ ਝੋਲੀ, ਤਾਈਂ ਭਰ ਦੇਵੇ।
ਫਿਰ ਐਸੇ ਸਤਿਗੁਰੂ ਨੂੰ, ਭੁੱਲ ਕੇ ਕਿਵੇਂ, ਆਪਣਾ ਆਪ ਬਚਾ ਸਕਦੈਂ,
ਸਤਿਗੁਰੂ ਤੋਂ ਬਖ਼ਸ਼ਿਸ਼, ਮਿਲਦੀ 'ਰਤਨ', ਖ਼ਬਰੇ ਕਦ, ਮਿਹਰਾਂ ਕਰ ਦੇਵੇ॥

ਜੋ ਅਪਨੀ ਕਛੁ ਕਰਹੁ ਕਮਾਈ। ਗੁਰੁਹਿਤ ਦੇਹੁ ਦਸਵੰਧ ਬਨਾਈ॥ -ਗੁਰ. ਪ੍ਰ. ਸੂ.
(ਸਤਿਗੁਰੂ ਧਰਤੀ ਧਰਮ ਹੈ ਜੇਹਾ ਕੋਈ ਬੀਜੇ ਤੇਹਾ ਫਲ ਪਾਏ)

# ਦਸਵੰਧ

ਜਿੱਧਰ ਨਜ਼ਰ ਸਵੱਲੀ ਕਰ ਦਏ, ਫਿਰ ਉੱਧਰ ਦਾ ਕੀ ਕਹਿਣਾ।
ਜੇ ਸਤਿਗੁਰੂ ਦੀ ਕਿਰਪਾ ਹੋਵੇ, ਤਾਂ ਕਿਸੇ ਨਹੀਂ ਫਿਰ ਖ਼ਹਿਣਾ।
ਉਹਦੀ ਕਿਰਪਾ ਦੇ ਪਾਤਰ ਨੇ, ਨਹੀਂ ਪਿੱਛੇ ਕਦੇ ਵੀ ਰਹਿਣਾ।
ਕੱਢ ਦਸਵੰਧ ਜਿਸ ਖੁਸ਼ੀਆਂ ਲਈਆਂ, 'ਰਤਨ' ਨਹੀਂ ਦੁੱਖ ਸਹਿਣਾ॥

ਬੰਦਾ ਉੱਚਾ ਨੀਵਾਂ ਕਰ ਕੇ, ਕਿੰਜ ਆਪਣੀ ਰੋਜ਼ੀ ਤਾਈਂ ਕਮਾਂਦੈ।
ਚੰਗਾ ਉਹ ਦਸਵੰਧ ਜੋ ਕੱਢਦੈ, ਸਤਿਗੁਰੂ ਜੀ ਦਾ ਹੁਕਮ ਵਜਾਂਦੈ।
ਬੁਰਕੀ ਵਿੱਚੋਂ ਬੁਰਕੀ ਕੱਢਕੇ, ਉਹ ਦੂਜੇ ਦੇ ਮੂੰਹ ਬੁਰਕੀ ਪਾਂਦੈ।
'ਰਤਨ' ਚੰਗਾ ਬੀਜ ਬੀਜ ਕੇ, ਅੱਗੇ ਆਪਣਾ ਚੰਗਾ ਪਿੜ ਬਣਾਂਦੈ॥

**ਹੇਠ ਲਿਖੇ, ਇਹ ਲੇਖਕ ਦੇ ਆਪਣੇ ਵਿਚਾਰ ਹਨ ਜਦੋਂ ਬੰਦਾ ਮਾਤਾ-ਦੇ-ਗਰਭ ਵਿੱਚ ਹੁੰਦਾ ਹੈ ਤਾਂ ਉਦੋਂ ਜਿਵੇਂ ਅਕਾਲ-ਪੁਰਖ਼ ਨਾਲ ਦਸਵੰਧ ਬਾਰੇ ਗੱਲ ਹੁੰਦੀ ਏ :**

ਅਕਾਲ-ਪੁਰਖ਼ ਨੇ ਆਖ਼ਿਆ ਤੂੰ, ਝੂਠ ਕਿਉਂ ਪਿਆ ਬੋਲਦੈਂ ਬੰਦੇ।
ਕਿ ਤੂੰ ਹਾਮੀ ਭਰੀ ਜਦ, ਮੈਂ ਕਮਾਈ ਅੱਧ ਦੇਵਾਂਗਾ॥

ਉਨ੍ਹਾਂ ਸੀ ਆਖ਼ਿਆ ਅੱਗੋਂ, ਤੈਥੋਂ ਇੰਜ ਹੋ ਨਹੀਂ ਸਕਣਾ।
ਤੂੰ ਅੱਗੋਂ ਬਚਨ ਦਿੱਤਾ ਸੀ, ਗੱਲ ਆਪਣੀ ਲੱਦ ਦੇਵਾਂਗਾ॥

ਥੋੜ੍ਹਾ ਹੀ ਰੱਖਾਂਗਾ ਜ਼ਰੂਰਤ ਲਈ, ਮੈਂ ਕਮਾਈ ਆਪਣੀ ਵਿੱਚੋਂ।
ਫਿਰ ਬਾਕੀ ਬਚੇਗੀ ਜਿਹੜੀ, ਮੈਂ ਆਪੂੰ ਸੱਦ ਦੇਵਾਂਗਾ॥

ਆਖ਼ਿਰ ਆਪਣੀ ਮਰਜ਼ੀ ਨਾਲ, ਤੂੰ ਇਹ ਗੱਲ ਮੰਨੀ ਸੀ।
ਘੱਟੋ-ਘੱਟ ਹੈ ਦਸਵੰਧ ਜੇ, ਨਹੀਂ ਕੁਝ ਵੱਧ ਦੇਵਾਂਗਾ॥

ਦੁਨੀਆਦਾਰੀ ਵਿੱਚ ਆਪੂੰ, ਅਸੀਂ ਕੁਝ ਇਸ ਤਰ੍ਹਾਂ ਖੁੱਭੇ।
ਸਾਨੂੰ ਭੁੱਲ ਗਈ ਕੁਝ, ਏਦਾਂ ਦੀ ਗੱਲ ਸੀ ਮੰਨੀ॥

ਖ਼ਾਨਾ-ਪੂਰੀ ਕਰਦੇ ਹਾਂ ਅਸੀਂ, ਦਸਵੰਧ ਦੇ ਨਾਂ ਤੇ।
'ਰਤਨ' ਦਸਵੰਧ ਪੂਰਾ ਦੇਣ ਦੀ, ਕਦੇ ਵੀ ਸੌਂਹ ਨਹੀਂ ਭੰਨੀ॥
**(ਸਾਡੇ ਵਿੱਚੋਂ ਬਹੁਤਿਆਂ ਨੇ ਇਹੋ ਰਾਹ ਫੜਿਆ ਹੋਇਆ ਹੈ)**

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਸ਼ਵ-ਸ਼ਾਂਤੀ ਲਈ ਵੱਡਮੁਲਾ ਯੋਗਦਾਨ

ਵਿਸ਼ਵ-ਸ਼ਾਂਤੀ ਲਈ, ਸਤਿਗੁਰਾਂ ਸਭ ਕੁਝ ਕੀਤਾ,
ਦਿਲੋਂ ਚਾਹੁੰਦੇ, ਇੰਜ ਅਮਨ ਬਹਾਲ ਹੋਵੇ।
ਆਪਸ ਵਿੱਚ ਜਿਹੜੀ, ਖਿੱਚੋਤਾਨ ਰਹਿੰਦੀ,
ਰਵ੍ਹੇ ਕਿਤੇ ਨਾ ਓਹ, ਨਾ ਮੰਦਾ ਹਾਲ ਹੋਵੇ।
ਗਲੋਬਲ-ਵਾਰਮਿੰਗ ਬਾਰੇ, ਵੀ ਸੁਚੇਤ ਹੋਵਣ,
ਇਕ ਸੁਰ ਹੋ ਜਾਏ, ਇੱਕੋ ਚਾਲ ਹੋਵੇ।
ਅਮਨ-ਸ਼ਾਂਤੀ ਇੰਜ, ਹੋ ਜਾਏ ਕਾਇਮ,
ਕੋਈ ਨਾ ਰਵ੍ਹੇ ਮਾੜਾ, ਸਭ ਖੁਸ਼ਹਾਲ ਹੋਵੇ।
ਖ਼ਬਰੇ ਕਿੱਦਾਂ-ਕਿੱਦਾਂ, ਆਪੇ ਦੱਸਦੇ ਨਹੀਂ ਸੀ,
ਐਪਰ ਕੰਮ ਅਜੇਹੇ, ਸੀ ਕਰੀ ਜਾਂਦੇ।
'ਰਤਨ' ਜਿੱਥੇ ਵੀ ਉਹ, ਮਹਿਸੂਸ ਕਰਦੇ,
ਵਿਸ਼ਵ-ਸ਼ਾਂਤੀ ਲਈ, ਹਾਮੀ ਸੀ ਭਰੀ ਜਾਂਦੇ॥

***

## "ਬੇਅੰਤ" ਗੁਰੂ ਜਗਜੀਤ ਸਿੰਘ (ਗੀਤ)

"ਬੇਅੰਤ" ਗੁਰੂ ਜਗਜੀਤ ਸਿੰਘ, ਆਪੇ ਚੋਜ ਅਜੇਹੇ ਕਰਦਾ ਏ।
ਝੋਲੀ ਜਿਹੜੀ ਵੀ ਆਈ ਖ਼ਾਲੀ, ਝੱਟ ਉਹਨੂੰ ਭਰਦਾ ਏ॥

ਆਉਂਦਾ ਇਕ ਵਾਰੀ ਜਿਹੜਾ, ਮੁੜ ਆਇਆਂ ਬਿਨ ਨਾ ਸਰਦਾ ਏ।
ਕੁਲਾਂ ਨੇ ਉਹਦੀਆਂ ਤਰਦੀਆਂ, ਆਪੂੰ ਵੀ ਜਾਂਦਾ ਤਰਦਾ ਏ।
"ਬੇਅੰਤ" ਗੁਰੂ ਜਗਜੀਤ ਸਿੰਘ ਆਪੇ ਚੋਜ ਅਜੇਹੇ ਕਰਦਾ ਏ॥
ਝੋਲੀ ਜਿਹੜੀ ਵੀ..............

ਦਰਸ਼ਨ ਅਜੇਹਾ ਏਸ ਦਾ, ਜੀਅ ਅੰਦਰੋਂ ਪਿਆ ਠਰਦਾ ਏ।
ਜਦ ਬੋਲ ਮੂੰਹੋਂ ਬੋਲਦੈ, ਜਿਉਂ ਅੰਮ੍ਰਿਤ ਅਨੋਖਾ ਝਰਦਾ ਏ।
"ਬੇਅੰਤ" ਗੁਰੂ ਜਗਜੀਤ ਸਿੰਘ, ਆਪੇ ਚੋਜ ਅਜੇਹੇ ਕਰਦਾ ਏ॥
ਝੋਲੀ ਜਿਹੜੀ ਵੀ..............

ਨੂਰਾਨੀ ਚਿਹਰਾ ਹੈ ਇਹਦਾ, ਪਿਆ ਤੇਜ ਕਿੱਦਾਂ ਵਰ੍ਹਦਾ ਏ।
ਉਹ ਥਾਂ ਪਵਿੱਤਰ ਹੋ ਗਿਆ, ਇਹ ਚਰਨ ਜਿੱਥੇ ਧਰਦਾ ਏ।
"ਬੇਅੰਤ" ਗੁਰੂ ਜਗਜੀਤ ਸਿੰਘ, ਆਪੇ ਚੋਜ ਅਜੇਹੇ ਕਰਦਾ ਏ॥
ਝੋਲੀ ਜਿਹੜੀ ਵੀ..............

(ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਦੀ)

## ਨਾਮਧਾਰੀ ਸੰਤ-ਖ਼ਾਲਸੇ ਦੀ ਇਤਿਹਾਸਿਕ-ਯਾਤਰਾ ਖ਼ਾਲਸਾ-ਸਾਜਨੇ ਦੀ ਤੀਸਰੀ-ਸ਼ਤਾਬਦੀ ਦੇ ਮੌਕੇ ਤੇ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ, ਫ਼ੁਰਮਾਇਆ,
27 ਮਾਰਚ, 1999 ਨੂੰ, ਭੈਣੀ ਆਓ।
ਬੀਬੀਆਂ, ਬੱਚੇ ਨਾਲ ਔਣ ਨਾ,
ਤੁਸੀਂ ਜੁਆਨਾਂ ਤਾਈਂ, ਨਾਲ ਲਿਆਓ।
ਕਾਰਾਂ, ਬੱਸਾਂ, ਟਰੱਕ, ਸਕੂਟਰ,
ਨਾਲੇ ਮੋਟਰ-ਸਾਈਕਲਾਂ ਲੈ ਕੇ ਆਓ।
ਸੱਟੀਕਰ, ਪੋਸਟਰ, ਗੱਡੀਆਂ ਤੇ ਲਾਕੇ,
ਤੁਸੀਂ ਚਿੱਟੇ-ਝੰਡੇ, ਅੱਗੇ ਲਾਓ।
ਸੰਤ-ਖ਼ਾਲਸੇ ਦੀ, ਇਹ ਯਾਤਰਾ,
ਸਭ ਗੱਡੀਆਂ ਵਿੱਚ, ਕਤਾਰਾਂ ਚੱਲਣ।
ਤੁਸੀਂ ਕਰ ਅਰਦਾਸਾ, ਟੁਰਨਾ ਘਰ ਤੋਂ,
ਨਾਲ ਸ਼ਹੀਦੀ-ਪਹਿਰੇ ਘੱਲਣ॥

ਨਾਮਧਾਰੀ-ਬਾਣਾ, ਗਲ ਵਿੱਚ ਮਾਲਾ,
ਤੁਸੀਂ ਭਜਨ-ਬੰਦਗੀ, ਕਰਦੇ ਆਣਾ।
ਬਾਹਰੋਂ ਕੁਝ ਨਹੀਂ, ਖਾਣਾ-ਪੀਣਾ,
ਸਭ ਕੁਝ ਆਪਣੇ, ਨਾਲ ਲਿਆਣਾ।
ਤੁਸੀਂ ਓਵਰਟੇਕ ਨਾ, ਕਰਨਾ ਕੋਈ,
ਵਿੱਚ ਮਰਿਯਾਦਾ ਚੱਲਦੇ ਜਾਣਾ।
ਸੰਤ ਖਾਲਸਾ ਅੰਮ੍ਰਿਤਸਰ, ਗਤਕਾ-ਪਾਰਟੀ,
ਆਕੇ ਆਪਣੇ, ਜੌਹਰ ਦਿਖਲਾਣਾ।
ਦੇਸ ਵਿਦੇਸ ਦੇ, ਵਿਦਿਅਕ ਜੱਥੇ ਤੇ ਸੂਬੇ,
ਵੱਧ ਚੜ੍ਹਕੇ ਵਿੱਚ, ਹਿੱਸਾ ਪਾਣ।
ਸਭ ਜੱਥੇਦਾਰ, ਪ੍ਰਧਾਨ ਤੇ ਸੂਬੇ,
ਸਾਧ-ਸੰਗਤ ਨੂੰ, ਨਾਲ ਲਿਆਣ॥

ਸ੍ਰੀ ਭੈਣੀ ਸਾਹਿਬ ਵਿੱਚ, ਬਣਿਆ ਮੇਲਾ,
ਸਤਿਗੁਰੂ ਜੀ ਦੀਆਂ, ਖੁਸ਼ੀਆਂ ਨਾਲ।
ਸੀ ਚਿਹਰਿਆਂ ਉੱਤੇ, ਚਮਕ ਅਨੋਖੀ,
ਜਿਵੇਂ ਕੋਈ ਹੋਏ, ਅਚਾਨਕ ਮਾਲੋਮਾਲ।
ਤੁਸੀਂ ਲੰਗਰ ਛਕੋ, ਥਕੇਵਾਂ ਲਾਹੋ,
ਨਹੀਂ ਲੰਗਰ ਦੀ, ਕੋਈ ਮਿਸਾਲ।
ਡਾਕਟਰੀ, ਇੰਤਜ਼ਾਮ ਵੀ ਪੂਰੇ,
ਇੰਜ ਮਾਈਕ ਨਾਲ, ਪਏ ਕਰਨ ਸੰਭਾਲ।
ਦੂਰੋਂ-ਨੇੜਿਓਂ, ਜੱਥੇ ਚੱਲ ਕੇ,
ਸ੍ਰੀ ਭੈਣੀ ਸਾਹਿਬ ਵਿੱਚ, ਆਈ ਜਾਵਣ।
ਸਾਰੀ ਰਾਤ ਰਿਹਾ, ਇੰਜ ਚੱਲਦਾ,
ਓਹ ਨਾਲ ਜੈਕਾਰੇ, ਲਾਈ ਜਾਵਣ॥

28 ਮਾਰਚ, 1999 ਨੂੰ, ਸ੍ਰੀ ਅਨੰਦਪੁਰ-ਸਾਹਿਬ ਚੱਲੋ,
ਇਹ ਮਿਲਿਆ ਮੌਕਾ ਇੱਕੋ ਵਾਰੀ।
ਸ੍ਰੀ ਸਤਿਗੁਰੂ ਜਗਜੀਤ ਜੀ, ਦੀ ਅਗੁਵਾਈ ਵਿੱਚ,
ਇਹ ਯਾਤਰਾ, ਕੀਤੀ ਜਾਣੀ ਭਾਰੀ।
ਚਿੱਟੇ ਬਸਤਰਾਂ 'ਚ, ਸੰਤ-ਖਾਲਸਾ ਪੰਜ-ਪਿਆਰੇ ਅੱਗੇ,
ਪਿੱਛੇ ਸੰਤ-ਖਾਲਸਾ ਸੰਗਤ ਸਾਰੀ।
ਸਾਧ-ਸੰਗਤ, ਵਾਂਗ ਹੰਸਾਂ-ਦੀਆਂ-ਡਾਰਾਂ,
ਸੀ ਜਿਹੜਾ ਵਿਹੰਦਾ, ਜਾਂਦਾ ਬਲਿਹਾਰੀ।
ਇੰਜ ਖ਼ਾਲਸਾ-ਸਾਜਨੇ ਦੀ, ਤੀਸਰੀ-ਸ਼ਤਾਬਦੀ ਮਨਾ ਕੇ
ਦਸ਼ਮੇਸ਼-ਪਿਤਾ ਦਾ, ਲਾਹੀਏ ਕਰਜ਼।
ਤਖ਼ਤ-ਕੇਸਗੜ੍ਹ-ਸਾਹਿਬ, ਜਾਕੇ ਸੀਸ ਨਿਵਾਈਏ,
ਅੱਜ ਹੈ ਇਹ, ਸਭਨਾ ਦਾ ਫਰਜ਼॥

ਕਟਾਣੀ ਮੋੜ ਦੀ, ਮੇਨ ਰੋਡ ਤੇ,
ਕਨਾਤਾਂ ਲਾਕੇ, ਇਕ ਮੰਚ ਬਣਾਇਆ।
ਉੱਥੇ 6 ਵਜੇ ਸਵੇਰੇ, ਬਹਿਕੇ ਸਤਿਗੁਰੂ ਜੀ ਨੇ,
ਇਤਿਹਾਸਕ-ਯਾਤਰਾ ਨੂੰ, ਝੰਡਾ ਦਿਖਲਾਇਆ।
ਸਨ ਨਮਸ਼ਕਾਰ ਕਰਦੇ ਸਭ ਲੰਘਦੇ,
ਕਦੇ ਕਦੇ ਸਤਿਗੁਰਾਂ, ਹੱਥ ਉਠਾਇਆ।

ਸਤਿਗੁਰੂ ਹੈ ਪਹਿਰੇ, ਦਾ ਮਾਲਿਕ,
ਖੁਸ਼ੀਆਂ ਨੂੰ ਜਿਸ, ਵੰਡਣਾ ਲਾਇਆ।
ਪ੍ਰੈਸ ਵਾਲੇ, ਫ਼ੋਟੋ ਪਏ ਲਾਹੁੰਦੇ,
ਇੰਜ ਸਤਿਗੁਰੂ ਜੀ, ਮੁਸਕਾਈ ਜਾਂਦੇ।
ਨਾਮਧਾਰੀ ਦਰਬਾਰ, ਦੇ ਮੋਢੀ ਯਾਤਰਾ ਨੂੰ,
ਮਾਈਕ ਨਾਲ, ਚਲਵਾਈ ਜਾਂਦੇ॥

ਸ੍ਰੀ ਭੈਣੀ-ਸਾਹਿਬ ਤੋਂ ਚੱਲੇ ਸਕੂਟਰ ਪਹਿਲਾਂ,
ਇਤਿਹਾਸਕ ਜਦੋਂ, ਮਾਰਚ ਇਹ ਚੱਲਿਆ।
ਪਿੱਛੋਂ ਚੱਲੀਆਂ ਸਨ, ਮੋਟਰ-ਸਾਈਕਲਾਂ,
ਜਿਨ੍ਹਾਂ ਸੀ ਵਾਹਵਾ, ਪੈਂਡਾ ਮੱਲਿਆ।
ਫਿਰ ਜਿਪਸੀਆਂ, ਜੀਪਾਂ, ਕਾਰਾਂ ਚੱਲੀਆਂ,
ਇਸ ਯਾਤਰਾ ਨੂੰ, ਜਾਏ ਨਾ ਠੱਲ੍ਹਿਆ।
ਇਸ ਤੋਂ ਬਾਅਦ, ਚੱਲੀ ਟਾਟਾ ਸੂਮੋ,
ਫਿਰ ਬੱਸਾਂ ਨੂੰ, ਪਿੱਛੇ ਘੱਲਿਆ।
ਸਾਧ-ਸੰਗਤ ਦਾ, ਅੰਤ ਨਾ ਕੋਈ,
ਤਾਂ ਟਰੱਕਾਂ ਦੀ, ਆਈ ਵਾਰੀ।
ਅਜੇ ਨਾ ਯਾਰਤਾ, ਮੁੱਕਦੀ ਜਾਪੇ
ਇੰਜ ਵਾਧੂ ਸੀ, ਇਕੱਠ ਇਹ ਭਾਰੀ॥

ਸਭਨਾਂ ਨੂੰ ਭੇਜ ਕੇ, ਸਤਿਗੁਰੂ ਜੀ ਚੱਲੇ,
ਆਪੇ ਸਭਨਾਂ ਦਾ, ਰੱਖ ਖਿਆਲ।
ਸੀ ਚਿਹਰੇ ਤੇ, ਇੱਕ ਨੂਰ ਇਲਾਹੀ,
ਝੱਲੀ ਨਾ, ਜਾਂਦੀ ਸੀ ਝਾਲ।
ਹੁਕਮ ਮੰਨਕੇ ਹੰਸਪਾਲ ਜੀ, ਕੀਤੀ ਅਗਵਾਈ,
ਬਹਿ ਜਿਪਸੀ ਵਿੱਚ, ਸੁਰਿੰਦਰ ਸਿੰਘ ਨਾਲ।
ਦਲੀਪ ਸਿੰਘ ਜੀ, ਮਨਚੰਦਾ ਜੀ ਤੇ, ਵਰਿਆਮ ਜੀ ਮਿਲਕੇ,
ਇੰਤਜ਼ਾਮ ਦੀ ਕਰਦੇ, ਰਹੇ ਸੰਭਾਲ।
ਖ਼ਬਰੇ ਕਿੰਨੇ ਬੈਨਰ, ਲੱਗੇ ਰਾਹ ਵਿੱਚ,
ਅਤੇ ਸੈਂਕੜੇ ਸਨ, ਰਸਤੇ ਵਿੱਚ ਗੇਟ।
ਸਵਾਗਤ 'ਚ ਖੜ੍ਹੀਆਂ, ਸੰਗਤਾਂ ਨੇ,
ਸੰਤ-ਖ਼ਾਲਸੇ ਨੂੰ, ਚੜ੍ਹਦੀ-ਕਲਾ, ਦੀ ਦਿੱਤੀ ਭੇਟ॥

ਵਧੀਆ ਸੀ ਪ੍ਰਬੰਧ, ਹਰ ਪਾਸੇ,
ਭਾਵੇਂ ਸੰਤ-ਖ਼ਾਲਸਾ, ਬੇਸ਼ੁਮਾਰ ਸੀ।
ਸਤਿਗੁਰੂ ਜੀ ਦਾ ਸਵਾਗ਼ਤ, ਹਰ ਥਾਂ ਹੋਇਆ,
ਵਾਤਾਵਰਣ ਕਿੰਜ, ਖੁਸ਼-ਗਵਾਰ ਸੀ।
ਗੱਡੀਆਂ ਸਕੂਟਰਾਂ, ਦੀ ਕੁਲ ਗਿਣਤੀ,
ਲਗਭਗ ਸਾਡੇ, ਤਿੰਨ ਹਜ਼ਾਰ ਸੀ।
35-40 ਕਿਲੋਮੀਟਰ, ਲੰਮੀ-ਯਾਤਰਾ,
ਗੱਡੀਆਂ ਦੀ ਲੰਮੀ ਕਤਾਰ ਸੀ।
ਕਈ ਤਰ੍ਹਾਂ ਦੇ ਲੰਗਰ, ਰਾਹ ਵਿੱਚ,
ਪਰ ਬੂੰਦੀ ਦਾ, ਲੰਗਰ ਸੀ ਖ਼ਾਸ।
ਜੋ ਰੋਪੜ ਦੇ, ਸੂਬੇ ਕਰਵਾਇਆ,
ਇੰਜ ਬਰਕਤ ਪੈਂਦੀ, ਰੱਖ ਧਰਵਾਸ॥.

125 ਕਿਲੋਮੀਟਰ, ਕੁੱਲ ਪੈਂਡਾ ਸੀ,
ਹਰ ਪਾਸੇ ਪੁਲਿਸ, ਪਈ ਕਰੇ ਸੰਭਾਲ।
ਕਈ ਹਸਪਤਾਲ ਦੀਆਂ, ਗੱਡੀਆ ਰਾਹ ਵਿੱਚ,
ਸੀ Ambulances, ਵੀ ਸਾਡੇ ਨਾਲ।
Helpline ਦੀਆਂ, ਦੋ ਗੱਡੀਆਂ ਸਨ,
ਸੀ ਘਾਲੀ ਜਿਨ੍ਹਾਂ, ਨੇ ਵਾਧੂ ਘਾਲ।
ਦੋ Cranes, ਵੀ ਅੱਗੇ ਪਿੱਛੇ ਚੱਲੀਆਂ,
ਨਾ ਰੁਕਣ ਸੀ ਦਿੱਤੀ, ਜਿਨ੍ਹਾਂ ਚਾਲ।
ਧੰਨਤਾ-ਯੋਗ ਹਨ, ਉਹ ਸਾਰੇ ਪ੍ਰਬੰਧਕ,
ਇਹ ਜਿਨ੍ਹਾਂ ਸਾਰੀ, ਵਿਉਂਤ ਬਣਾਈ।
ਵਧਾਈ ਦੇ ਪਾਤਰ, ਤੁਸੀਂ ਸਾਰੇ,
ਤਨ-ਮਨ-ਧਨ ਨਾਲ, ਸੇਵ ਕਮਾਈ॥

ਪ੍ਰੈਸ ਤੇ ਫੋਟੋਗ੍ਰਾਫਰ, ਜਿਹੜੇ ਸੀ,
ਹੱਥ ਉਨ੍ਹਾਂ ਦੇ, ਨਹੀਂ ਰੁਕ ਪਾਂਦੇ।
ਸੰਤ-ਖ਼ਾਲਸੇ ਦੀ, ਯਾਤਰਾ ਦੀ ਸੀ,
ਵੱਖਰੀ ਪਏ ਉਹ, ਫਿਲਮ ਬਣਾਂਦੇ।
ਸਤਿਗੁਰੂ ਜੀ ਦੀ, VIP ਬੱਸ ਨੂੰ,
ਪ੍ਰੈਸ ਵਾਲੇ ਵੀ, ਵੇਖੀ ਜਾਂਦੇ।

ਇਸ ਯਾਦਗਾਰ ਨੂੰ, ਸੰਭਾਲ ਕੇ ਰੱਖਣਾ,
ਸਭ ਆਪਣੇ ਕੈਮਰੇ, ਪਏ ਚਲਾਂਦੇ।
ਜਾ ਪੁੱਜੀਆਂ ਭਜਨ-ਬੰਦਗੀ, ਕਰਦੀਆਂ ਸੰਗਤਾਂ,
ਸ੍ਰੀ ਅਨੰਦਪੁਰ-ਸਾਹਿਬ ਦੀ, ਜੂਹ ਦੇ ਅੰਦਰ।
ਦੁੱਧ-ਚਿੱਟਾ ਗੇਟ, ਸਾਹਮਣੇ ਦਿੱਸਿਆ,
ਨਾਲੇ ਦਿੱਸਣ ਲੱਗ ਪਏ, ਸੋਹਣੇ ਮੰਦਿਰ॥

ਜਦ ਸਤਿਗੁਰੂ ਜੀ, ਪੁੱਜੇ ਉੱਥੇ,
CM ਬਾਦਲ ਜੀ, ਸਨ ਸਵਾਗਤ ਲਈ ਆਏ।
ਉਹ ਸਤਿਗੁਰੂ ਜੀ ਦੀ, ਕਾਰ 'ਚ ਬਹਿ ਗਏ,
ਨਾਮਧਾਰੀ ਸੰਤ-ਖ਼ਾਲਸੇ ਨੇ, ਜੈਕਾਰੇ ਲਾਏ।
SS ਮਨਚੰਦਾ ਜੀ ਅਤੇ ਜਗਦੀਸ਼ ਸਿੰਘ ਵਰਿਆਮ ਜੀ,
ਪਤਵੰਤਿਆਂ ਨਾਲ, ਸਵਾਗਤ ਲਈ ਆਏ।
ਸਭ ਸ੍ਰੀ ਕੇਸਗੜ੍ਹ-ਸਾਹਿਬ, ਗੁਰਦੁਆਰੇ ਚੱਲੋ,
ਤਾਂ ਸਤਿਗੁਰੂ ਜੀ ਸਨ, ਏਦਾਂ ਫ਼ੁਰਮਾਏ।
ਇਹ ਗੁਰਦੁਆਰਾ ਹੈ, ਉੱਚੀ ਥਾਂ ਤੇ,
ਜਿੱਥੇ ਸੱਜਦੇ ਰਹਿੰਦੇ, ਹਨ ਦੀਵਾਨ।
ਉੱਥੇ ਦਸਮੇਸ਼-ਪਿਤਾ ਦੇ, ਪਾਵਨ-ਸ਼ਸਤਰ,
ਦਰਸ਼ਨ ਕਰ ਸਭ, ਸੀਸ ਝੁਕਾਨ॥

ਜਦੋਂ ਬਾਦਲ ਜੀ ਨਾਲ, ਸਤਿਗੁਰੂ ਜੀ ਵੀ,
ਗੁਰਦੁਆਰਾ ਸ੍ਰੀ ਕੇਸਗੜ੍ਹ-ਸਾਹਿਬ, ਪੁੱਜੇ ਆਣ।
ਸੰਤ-ਖਾਲਸਾ, ਪੰਜ-ਪਿਆਰੇ ਸਨ, ਚਿੱਟੇ-ਬਸਤਰਾਂ ਵਿੱਚ,
ਸੀ ਜਿਨ੍ਹਾਂ ਦੀ, ਵੱਖਰੀ ਸ਼ਾਨ।
ਹੈਡ-ਗ੍ਰੰਥੀ, ਤਰਲੋਚਨ ਸਿੰਘ ਨੇ ਜਦੋਂ, ਸਿੱਰੋਪਾ ਦਿੱਤੇ,
ਉਸ ਸਮੇਂ ਦੀ ਲਗ ਪਏ, ਫੋਟੋ ਲਾਹੁਣ।
ਹਰਿ ਜੀਓ, ਹਰਿ ਮੰਦਰ ਆਏ, ਹਜ਼ੂਰੀ ਰਾਗੀ,
ਸੀ ਲੱਗ ਪਏ, ਸ਼ਬਦ ਇਹ ਗਾਣ।
ਉਦੋਂ ਜੋ ਬੋਲੇ ਸੋ, ਨਿਹਾਲ ਦੇ ਜੈਕਾਰੇ,
ਨਾਮਧਾਰੀ ਸੰਤ-ਖ਼ਾਲਸੇ, ਖ਼ੂਬ ਗਜਾਏ।
ਹਰ ਪਾਸੇ, ਚਿੱਟੇ-ਪਹਿਰਾਵੇ ਵਿੱਚ,
ਸੰਤ-ਖ਼ਾਲਸਾ, ਹੰਸਾਂ-ਵਾਂਗੂੰ, ਨਜ਼ਰੀਂ ਆਏ॥

ਉੱਥੇ ਲੰਗਰ ਦੀ, ਸੇਵਾ ਨੂੰ ਨਾਮਧਾਰੀ,
ਸੰਤ-ਖ਼ਾਲਸੇ ਆਪੂੰ, ਸਿਰੇ ਚੜ੍ਹਾਇਆ।
ਆਪਣੇ ਹੱਥੀਂ, ਆਪ ਪਕਾ ਕੇ,
ਸੀ ਲੰਗਰ ਸੰਗਤਾਂ, ਵਿੱਚ ਵਰਤਾਇਆ।
ਸ੍ਰੀ ਦਸ਼ਮੇਸ਼-ਪਿਤਾ ਲਈ, ਸ਼ਰਧਾ-ਦੇ-ਫੁੱਲ,
ਜਾਂ ਸੰਤ-ਖ਼ਾਲਸਾ, ਨਾਲ ਲਿਆਇਆ।
ਤਾਂ ਚਿੱਟੀ-ਨਗਰੀ ਵਿੱਚ, ਚਿੱਟੇ-ਬਾਣੇ ਨੇ,
ਹਰ ਪਾਸੇ ਚਿੱਟਾ-ਰੰਗ ਚੜ੍ਹਾਇਆ।
ਖ਼ਾਲਸਾ-ਸਾਜਨੇ ਦੀ, ਤੀਜੀ-ਸ਼ਤਾਬਦੀ ਤੇ,
ਦਾਸ ਵੱਲੋਂ, ਲੱਖ-ਲੱਖ ਵਧਾਈ।
ਨਾਮਧਾਰੀ, ਸੰਤ-ਖ਼ਾਲਸੇ ਦੀ ਯਾਤਰਾ,
ਅਖ਼ਬਾਰਾਂ 'ਚ ਫੋਟੋ-ਸਹਿਤ, 'ਰਤਨ' ਛਪਕੇ ਆਈ॥

***

## ਚੌਮਿਸਰਾ-ਸੇਵਾ

ਸੇਵਾ ਕੀਤੀ ਪੰਜਵੀਂ ਪਾਤਸ਼ਾਹੀ ਨੇ, ਜਦੋਂ ਕਾਬਲੋਂ, ਸੰਗਤਾਂ ਦਾ ਜੱਥਾ, ਆਇਆ ਸੀ।
ਗਰਮ ਜਲ ਨਾਲ, ਚਰਨ ਧੋਤੇ ਸੀ, ਚਰਨ ਘੁੱਟ ਕੇ ਥੱਕੇਵਾਂ, ਲਾਹਿਆ ਸੀ।
ਉਦੋਂ ਕੜਾਹ ਪ੍ਰਸ਼ਾਦ ਵੀ, ਬਣਵਾਕੇ ਉਨ੍ਹਾਂ, ਆਪੇ ਸੰਗਤਾਂ ਦੇ ਤਾਈਂ, ਛਕਾਇਆ ਸੀ।
ਜਦੋਂ ਇਸ਼ਨਾਨ ਲਈ, ਆਏ ਸਰੋਵਰ 'ਰਤਨ', ਕਪੜਿਆਂ ਦੀ ਰਾਖੀ ਵੀ ਬਿਠਾਇਆ ਸੀ॥

## ਚੌਮਿਸਰਾ

ਅੰਦਰ ਬਾਹਰ, ਆਪੇ ਤੂੰ ਸਤਿਗੁਰ, ਹਰ ਪਾਸੇ, ਤੇਰਾ ਪਸਾਰਾ।
ਜਿੱਧਰ ਵੇਖਾਂ, ਮੈਨੂੰ ਤੂੰਹੀਓਂ ਦਿਸੇਂ, ਇੰਜ ਵੇਖਾਂ, ਤੇਰਾ ਨਜ਼ਾਰਾ।
ਹਰ ਸ਼ੈਅ ਵਿੱਚ, ਤੂੰਹੀਓਂ ਜਾਪੇਂ, ਪਿਆ ਕਰਦਾ, ਆਪ ਇਸ਼ਾਰਾ।
'ਰਤਨ' ਤੂੰ ਆਪੇ ਸਭਨਾਂ ਅੰਦਰ, ਇਹ ਸਭ, ਤੇਰਾ ਖ਼ਿਲਾਰਾ॥

## ਰੁਬਾਈ

ਤੂੰ ਡਾਹਡਾ, ਬੇਅੰਤ ਸਤਿਗੁਰੂ, ਆਪੇ ਮਿਹਰਾਂ, ਕਰਦਾ ਜਾਵੇਂ।
ਸ਼ਰਧਾ ਨਾਲ ਜੋ ਦਰ ਤੇ ਆਇਆ, ਉਹਦੀ ਝੋਲੀ, ਭਰਦਾ ਜਾਵੇਂ।
ਆਪੇ ਤੂੰ, ਸਮਰੱਥ-ਸੁਆਮੀ, ਗੱਲ ਭਗਤਾਂ ਦੀ, ਮੰਨ ਲੈਂਦਾ ਏਂ,
'ਰਤਨ' ਬਚਾਵੇਂ, ਮਾੜਿਆਂ ਤਾਈਂ, ਤਕੜਿਆਂ ਉੱਤੇ, ਵਰ੍ਹਦਾ ਜਾਵੇਂ॥

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ July 1999 ਵਿੱਚ ਅਪੋਲੋ ਹਸਪਤਾਲ, ਦਿੱਲੀ ਹਰਨੀਆਂ ਦੇ ਉਪਰੇਸ਼ਨ ਤੋਂ ਬਾਅਦ ਰਮੇਸ਼ ਨਗਰ ਧਰਮਸ਼ਾਲਾ ਦਰਸ਼ਨ ਦਿਤੇ। ਸਾਧ ਸੰਗਤ ਨੂੰ ਚਾਅ ਚੜ੍ਹ ਗਿਆ ਦਰਸ਼ਨ ਕਰਕੇ।**

ਉਪਰੇਸ਼ਨ ਤੋਂ, ਬਾਅਦ ਆ ਕੇ, ਜਾਂ ਦਰਸ਼ਨ ਤੁਸੀਂ ਦਿੱਤੇ।
ਖੁਸ਼ੀਆਂ ਦੀ, ਲਹਿਰ ਛਾਈ ਸੀ, ਖੁਸ਼ੀਆਂ ਦੀ ਝੜੀ ਸੀ॥

ਇੰਜ, ਦਰਸ਼ਨਾਂ ਦੀ ਤਾਂਘ, ਜਿਵੇਂ ਅੱਜ ਮੁੱਕ ਦੀ ਜਾਪੇ।
ਸਤਿਕਾਰ ਵਿੱਚ ਭਿੱਜੀ ਕਿਵੇਂ, ਸੰਗਤ ਇੰਜ ਖੜ੍ਹੀ ਸੀ॥

ਲਾਈਨਾਂ ਸੀ ਵਾਧੂ ਲੰਮੀਆਂ, ਕੋਈ ਥਾਹ ਨਹੀਂ ਲੱਭ ਦੀ।
ਦੂਰੋਂ-ਨੇੜਿਓਂ ਆਈ ਹੋਈ, ਸੰਗਤ ਵੀ ਬੜੀ ਸੀ॥

ਜਿੱਧਰ ਵੀ ਵੇਖਦੇ ਕਿਧਰੇ, ਖ਼ਾਲੀ ਥਾਂ ਨਹੀਂ ਦਿੱਸ ਦੀ।
ਮਸਤੀ ਦਾ ਆਲਮ ਸ਼ਰਧਾ, ਵਾਲੀ ਪਾਨ ਚੜ੍ਹੀ ਸੀ॥

ਦਰਸ਼ਨ ਦੇਣ ਦੀ ਕਿਰਪਾ, ਤੁਸੀਂ ਉਂਜ ਕਰ ਦੇ ਰਹਿੰਦੇ ਹੋ।
ਉਸ ਦਿਨ ਸੀ ਇਉਂ ਜਾਪਦਾ, ਕੋਈ ਵੱਖਰੀ ਘੜੀ ਸੀ॥

ਉਪਰੇਸ਼ਨ ਤੋਂ ਬਾਅਦ ਆ ਕੇ, ਜਾਂ ਦਰਸ਼ਨ ਤੁਸੀਂ ਦਿੱਤੇ।
ਖੁਸ਼ੀਆਂ ਦੀ ਲਹਿਰ ਛਾਈ ਸੀ, ਖੁਸ਼ੀਆਂ ਦੀ ਝੜੀ ਸੀ॥

ਕਿੰਜ ਸ਼ਰਧਾ ਤੇ ਸਤਿਕਾਰ, ਵਿੱਚ ਝੁਕਦੇ ਗਏ ਮਸਤਕ।
'ਰਤਨ' ਮਾਹੀ ਦੇ ਦੀਦਾਰ, ਦੀ ਰੀਝ ਬੜੀ ਸੀ॥

## ਚਾਰ ਲਾਈਨਾਂ

ਮੈਂ ਤੇਰਾ ਕਰਾਂ ਸ਼ੁਕਰਾਨਾ ਸਤਿਗੁਰੂ, ਤੂੰ ਆਪਣੇ ਚਰਨੀ, ਲਾਈ ਰੱਖੀਂ।
ਮੇਰੇ ਗੁਨਾਹਾਂ ਵੱਲ ਨਾ ਵੇਖੀਂ, ਨਜ਼ਰ ਮਿਹਰ ਦੀ, ਪਾਈ ਰੱਖੀਂ।
ਮੈਂ ਨੀਵਾਂ, ਤੂੰ ਬਹੁਤਾ ਉੱਚਾ, ਤਾਂ ਵੀ ਗਲੇ, ਲਗਾਈ ਰੱਖੀਂ।
ਸਦਾ ਨਾਮ-ਪਿਆਲਾ, ਮਿਲੇ ਪੀਣ ਨੂੰ, ਐਸੀ ਬਣਤ, ਬਣਾਈ ਰੱਖੀਂ।
ਸਤਿਗੁਰੂ ਜੀ, ਤੇਰੇ ਸ਼ੁਕਰਾਨੇ ਲਈ, ਮੈਨੂੰ ਅੱਖਰ ਨਹੀਂ, ਪਏ ਲੱਭਦੇ।
ਇੰਜ 'ਰਤਨ' ਨੂੰ ਭਰਪੂਰ ਕਰਦੇ, ਸ਼ੁਕਰਾਨਾ ਕਰੇ, ਇਹ ਝੱਬਦੇ॥

# MILLENIUM
# ਨਵੀਂ ਸਦੀ 2001 ਤੋਂ ਸ਼ੁਰੂ ਹੋਈ

ਬੋਲ-ਤੋਲ, ਪੂਰਾ ਰੱਖਣਾ ਹਮੇਸ਼ਾਂ,
ਇਸ ਸਦੀ ਨੂੰ ਤੁਸੀਂ, ਬਨਾਉਣਾ ਏਦਾਂ।
ਤੁਸੀਂ ਸਤਿਗੁਰੂ ਜੀ ਦੀ, ਸਿੱਖਿਆ ਤੇ ਚੱਲਕੇ,
ਹਰ ਇਕ ਸਾਲ, ਮਨਾਉਣਾ ਏਦਾਂ।
ਨਾ Pollution ਵਿੱਚ ਹੀ, ਵਾਧਾ ਕਰਨਾ,
ਨਾਲੇ ਦਰਖ਼ਤਾਂ ਤਾਈਂ ਬਚਾਉਣਾ ਏਦਾਂ।
ਜਿਹੜੇ ਜੀਵ-ਹੱਤਿਆ ਕਰਨੋ, ਨਹੀਂ ਹਟਦੇ,
ਤੁਸੀਂ ਆਪਣਾ ਫਰਜ਼, ਨਿਭਾਉਣਾ ਏਦਾਂ।
ਨਾ ਕਰਨਾ, ਨਾ ਕਰਨ ਹੀ ਦੇਣਾ,
ਜੀਆਂ ਨੂੰ ਆਪ, ਬਚਾਉਣਾ ਏਦਾਂ।
ਅੱਜ ਨਸ਼ਿਆਂ ਦੇ, ਜੋ ਆਦੀ ਹੋਏ,
ਤੁਸੀਂ ਉਨ੍ਹਾਂ ਤਾਈਂ, ਸਮਝਾਉਣਾ ਏਦਾਂ।
ਇੰਜ ਬਦਲੀ ਹੈ, ਸਦੀ ਤੁਹਾਡੇ ਹੁੰਦਿਆਂ,
ਤੁਸੀਂ ਚੰਗੇ ਭਾਗ, ਆਪਣੇ ਜਾਣੋ।
'ਰਤਨ' ਸਤਿਗੁਰੂ ਜੀ ਦੀ, ਰਜ਼ਾ ਵਿੱਚ ਚੱਲਕੇ,
ਅਗੋਂ ਵੀ, ਖੁਸ਼ੀਆਂ ਹੀ ਮਾਣੋ॥

ਸਦੀ ਹੈ ਗੁਜਰੀ, ਜਿੱਦਾਂ ਪਿਛਲੀ,
ਅਸੀਂ ਨਵੀਂ ਨੂੰ, ਚੰਗਿਆਂ ਹੋਰ ਬਣਾਈਏ।
ਸਤਿਗੁਰੂ ਜੀ ਦੇ ਉਪਦੇਸ਼, ਨੂੰ ਸੁਣਕੇ ਇੰਜ,
ਅਸੀਂ ਆਪਣੀ, ਚੰਗੀ ਤੋਰ ਹੰਢਾਈਏ।
ਆਪੇ ਭਟਕਨ ਵਿੱਚੋਂ, ਨਿੱਕਲ ਜਾਈਏ,
ਨਾਲੇ ਸਿੱਧੇ ਰਾਹ, ਚੱਲ ਟੌਹਰ ਵਿਖਾਈਏ।
ਸਤਿਗੁਰੂ ਜੀ ਤੋਂ ਲੈਣ ਲਈ ਖੁਸ਼ੀਆਂ,
ਭਜਨ-ਬੰਦਗੀ ਵਾਲਾ ਦੌਰ ਚਲਾਈਏ।
ਹੱਕ ਦੂਜੇ ਦਾ, ਕਦੇ ਨਾ ਖਾਈਏ,
ਕਾਹਨੂੰ ਕਿਸੇ ਤੋਂ, ਚੋਰ ਸਦਾਈਏ।
ਆਪ ਜੀਵੋ 'ਰਤਨ', ਦੂਜੇ ਵੀ ਜੀਵਣ,
ਜੀਵ-ਹੱਤਿਆ ਨਾ ਹੋਵੇ, ਜ਼ੋਰ ਲਗਾਈਏ॥

## ਬਖ਼ਸ਼ ਲਓ ਸਤਿਗੁਰੂ ਜੀ

### (ਦਾਸ ਦੀ ਅਰਜ਼ੋਈ)

ਬਖ਼ਸ਼ ਲੇਤਾ ਹੈ ਤੂੰ ਸਭਕੋ, ਬਖ਼ਸ਼ ਲੇ ਮੁਝਕੋ ਭੀ,
ਕਿ ਮੇਰੇ ਜਿਤਨਾ, ਗੁਨਹਾਗਾਰ ਹੋਗਾ ਕਹਾਂ।

ਆਕੇ ਦਰ ਪੇ ਤੇਰੇ ਸਭ ਕੋ, ਮੁਕਤੀ ਮਿਲੇ,
ਮੇਰੇ ਜਿਤਨਾ ਕੋਈ, ਬੀਮਾਰ ਹੋਗਾ ਕਹਾਂ।

ਮੈਨੇ ਫਿਰ-ਫਿਰ ਕੇ ਕਈ, ਦਰ ਹੈਂ ਦੇਖੇ ਮਗ਼ਰ,
ਹੰਸੋਂ-ਜੈਸਾ ਇਹ, ਦਰਬਾਰ ਹੋਗਾ ਕਹਾਂ।

ਸਿਰ ਸੇ ਪਾਂਵ ਤਕ ਹੂੰ, ਡੂਬਾ ਹੂਆ ਪਾਪੋਂ ਮੇਂ,
ਮੇਰੇ ਜੈਸਾ ਕੋਈ, ਲਾਚਾਰ ਹੋਗਾ ਕਹਾਂ।

ਸੁਣਕੇ ਸਿਫ਼ਤ-ਸਲਾਹ ਤੇਰੀ, ਮੈਂ ਦਰ ਪੇ ਆਇਆ ਚਲਾ,
ਚਾਹੇ ਅਬ ਮਾਰਦੇ, ਚਾਹੇ ਅਬ ਤਾਰਦੇ।

'ਰਤਨ' ਵਰਗੇ ਵੱਡੇ ਗੁਨਹਾਗਾਰ ਨੂੰ, ਤੂੰ ਬਖ਼ਸ਼ਣਹਾਰ-ਸਤਿਗੁਰੂ,
ਚਾਹੇ ਦੁਤਕਾਰ ਦੇ, ਚਾਹੇ ਤੂੰ ਪਿਆਰ ਦੇ॥

***

## ਰੁਬਾਈ

ਸਤਿਗੁਰੂ, ਤੇਰੇ ਚਰਨਾਂ ਨੂੰ, ਮੇਰਾ ਦਿਲ ਚਾਹੁੰਦੈ, ਫੜ ਲਵਾਂ।
ਤੈਨੂੰ, ਸਮਝ ਕੇ ਆਪਣਾ, ਮੇਰਾ ਜੀਅ ਕਰਦੈ, ਕੁਝ ਕਵਾਂ।
ਮਾੜਾ ਜਾਂ ਮੈਂ, ਚੰਗਾ ਹਾਂ, ਕਿਤੇ ਤੂੰ ਆਪਣਾ ਸਮਝੀਂ,
'ਰਤਨ' ਤੇਰੀ, ਗੱਲਵਕੜੀ ਦੇ ਅੰਦਰ, ਨਜ਼ਰ ਤੇਰੀ, ਵਿੱਚ ਰਵ੍ਹਾਂ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਾਮਧਾਰੀ-ਸਮਾਜ ਨੂੰ ਵੱਡੀ ਦੇਣ

# ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ (ਲੁਧਿਆਣਾ)

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ, ਅਪੋਲੋ ਹਸਪਤਾਲ ਦਾ ਟੱਕ 28.10.2000 ਨੂੰ
ਆਪਣੇ ਕਰ ਕਮਲਾਂ ਨਾਲ, ਲਾਇਆ ਸਤਿਗੁਰੂ ਜੀ ਨੇ।
ਹੈ ਲਿੱਸਿਆਂ ਦੀ ਬਾਂਹ, ਸਤਿਗੁਰੂ ਹੀ ਬਣਦਾ,
ਇਹ ਕੁਝ ਕਰਕੇ, ਵਿਖਾਇਆ ਸਤਿਗੁਰੂ ਜੀ ਨੇ।
ਵੱਡ-ਪ੍ਰਤਾਪੀ ਜੀ ਦੀ, ਇਸ ਇੱਛਾ ਨੂੰ,
ਅੱਜ ਹੈ ਸਿਰੇ ਚੜ੍ਹਾਇਆ ਸਤਿਗੁਰੂ ਜੀ ਨੇ।
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਤੋਂ ਬਖ਼ਸ਼ਿਸ਼ ਲੈ ਕੇ,
ਆਪੇ ਕੰਮ ਸ਼ੁਰੂ, ਕਰਾਇਆ ਸਤਿਗੁਰੂ ਜੀ ਨੇ।
HOME MINISTER, L.K ADVANI JI,
ਅਤੇ CM ਪ੍ਰਕਾਸ਼ ਸਿੰਘ, ਬਾਦਲ ਜੀ, ਵੀ ਸੀ ਆਏ।
(J & K) CM ਸ਼ੇਖ ਅਬਦੁੱਲਾ ਜੀ, ਵੀ ਉੱਥੇ ਸਨ,
(J & K) ਵਿੱਚ ਵੀ, ਇਕ ਹਸਪਤਾਲ ਬਣਵਾਉ, ਉਹ ਸੀ ਫ਼ੁਰਮਾਏ॥

MILLENIUM ਸਾਲ ਵਿੱਚ 23 Sept, 2005,
ਉਦਘਾਟਨ ਦੇ ਸਮੇਂ ਨੂੰ ਯਾਦਗਾਰ, ਬਣਾਇਆ ਸਤਿਗੁਰੂ ਜੀ ਨੇ।
PM ਡਾ. ਮਨਮੋਹਨ ਸਿੰਘ ਜੀ ਤੋਂ, ਉਦਘਾਟਨ ਕਰਵਾ,
ਉਨ੍ਹਾਂ ਨੂੰ ਧੰਨਤਾ-ਯੋਗ ਬਣਾਇਆ, ਸਤਿਗੁਰੂ ਜੀ ਨੇ।
ਨਾਮਧਾਰੀ-ਪੰਥ ਦੀ ਚੜ੍ਹਦੀ ਕਲਾ ਦੇ ਲਈ,
ਇਹ ਉਚੇਚਾ ਯਤਨ ਕਰਾਇਆ ਸਤਿਗੁਰੂ ਜੀ ਨੇ।
ਸਾਡੀਆਂ ਪੀੜ੍ਹੀਆਂ ਨੇ, ਇਹਦੀ ਛਾਵੇਂ ਬਹਿਣਾ,
ਵਿੱਚ ਲੁਧਿਆਣੇ ਜੋ, ਬੂਟਾ ਲਾਇਆ ਸਤਿਗੁਰੂ ਜੀ ਨੇ।
ਅਸੀਂ ਦੇਣਾ, ਕਦੀ ਨਾ ਦੇ ਸਕਾਂਗੇ,
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ, ਵੱਡੀ ਵਡਿਆਈ।
ਜਿਹਨੂੰ ਅੱਜ ਤੱਕ ਕੋਈ ਵੀ, ਨਾਪ ਨਹੀਂ ਸਕਿਆ,
ਗ਼ਰੀਬ-ਨਿਵਾਜ ਸਤਿਗੁਰੂ ਜੀ, ਦੀ ਏਡੀ ਗਹਿਰਾਈ॥

ਡਾ! ਅਵਸਥੀ ਜੀ ਨੂੰ, ਸਤਿਗੁਰੂ ਜੀ ਨੇ ਦੱਸਿਆ,
ਅਸੀਂ ਇਹ ਹਸਪਤਾਲ, ਜ਼ਰੂਰ ਬਣਵਾਂਦੇ ਪਏ ਹਾਂ।
ਤੁਹਾਡੀਆਂ ਸੇਵਾਵਾਂ ਦਾ, ਰੱਜਵਾਂ ਫ਼ਾਇਦਾ ਉਠਾਉਣਾ,
ਤਾਈਓਂ ਖ਼ਾਸ ਇਹ ਗੱਲ, ਤੁਹਾਨੂੰ ਸੁਣਾਂਦੇ ਪਏ ਹਾਂ।
ਵੱਡ-ਪ੍ਰਤਾਪੀ ਜੀ ਦੀ, ਦਿਲੀ-ਇੱਛਾ ਤੇ ਅੱਜ,
ਅਸੀਂ ਖੁਸ਼ੀ ਨਾਲ ਫੁੱਲ ਚੜ੍ਹਾਂਦੇ ਪਏ ਹਾਂ।
ਪੰਜਾਬ 'ਚ ਪਹਿਲਾ 300 Bed ਦਾ, ਹਸਪਤਾਲ ਬਣਵਾਕੇ,
ਇਲਾਕੇ ਦੇ ਲੋਕਾਂ ਨੂੰ, ਖੁਸ਼ਹਾਲ ਬਣਾਂਦੇ ਪਏ ਹਾਂ।
ਤੁਹਾਡੇ ਵਰਗੇ, ਸਾਰੇ ਸਿਆਣੇ ਡਾਕਟਰਾਂ ਦਾ,
ਫ਼ਾਇਦਾ ਸਭ ਨੂੰ ਪੁਚਾਣਾ, ਹੈ ਮਨ ਵਿੱਚ ਆਈ।
ਤੁਸੀਂ ਹੁਣ ਤਗੜੇ ਹੋ ਕੇ, ਸੇਵਾ ਨਿਭਾਣੀ ਹੈ,
ਇਸ ਲਈ ਆਪਣੀ, ਪੂਰੀ ਵਾਹ ਹੈ ਅਸੀਂ ਲਗਾਈ॥

ਅੱਜ 'ਬੇਅੰਤ ਪਾਤਸ਼ਾਹ ਜੀ' ਦੀ, ਬਖ਼ਸ਼ਿਸ਼ ਸਦਕਾ ਹੀ,
ਇਹ ਐਡਾ, ਵੱਡਾ ਫਲਦਾਇਕ, ਦਰਖ਼ਤ ਹੈ ਬਣਿਆ।
ਅੱਠ-ਮੰਜ਼ਿਲਾਂ, ਇਹ RECENTLY, CUNSTRUCTED HOSPITAL,
ਹਰ ਤਰ੍ਹਾਂ ਦੇ ਇਲਾਜ, ਲਈ ਆਪੂੰ ਹੈ ਤੱਨਿਆ।
LATEST EQUIPMENT ਨਾਲ, OPERATION ਹੁੰਦੇ,
ਹਰ ਬਿਮਾਰੀ 'ਚ FACILITY ਲਈ, ਅੱਜ ਗਿਆ ਹੈ ਮੰਨਿਆ।
MAXIMUM PATIENTS, ਦੂਜੇ ਸ਼ਹਿਰਾਂ ਚੋਂ ਆਉਂਦੇ,
ਵਿੱਚ ਪੰਜਾਬ, ਇਹ ਰਿਕਾਰਡ ਇਸ ਨੇ ਹੈ ਭੰਨਿਆ।
DR. AVASTHI ਵਾਂਗੂ, EXPERIENCED STAFF ਹੈ ਸਾਰਾ,
EVERY TYPE OF OPERATION, ਹੋ ਸਕਦੇ ਹਨ ਜਿੱਥੇ।
MD. JAGDIUP SINGH ਜੀ ਦਾ, ADMINISTRATION ਹੈ,
ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ, 'ਰਤਨ' ਬਖ਼ਸ਼ਿਸ਼ ਹੈ ਇੱਥੇ॥

***

## ਚੌਮਿਸਰਾ

ਗ਼ਰੀਬ ਦੀ ਕੁੱਲੀ ਜੇ ਢੱਠੀ ਹੈ, ਤਾਂ ਉਹ, ਬਣਵਾ ਦਿਓ।
ਕੋਈ ਜੇ ਤੁਰਨ ਤੋਂ ਲਾਚਾਰ ਹੈ, ਤਾਂ ਬੈਸਾਖ਼ੀਆਂ, ਦਿਲਵਾ ਦਿਓ।
ਜਿਨੂੰ ਅੱਖੀਆਂ 'ਚੋਂ ਦਿਸਦਾ ਨਹੀਂ, ਤੁਸੀਂ ਓਪਰੇਸ਼ਨ,ਓਹਦਾ ਕਰਵਾ ਦਿਓ।
ਲੰਗਰ ਕਿਸੇ, ਘਰ ਪੱਕਿਆ ਨਹੀਂ, 'ਰਤਨ' ਉੱਥੇ ਰਸਦ, ਭਿਜਵਾ ਦਿਓ॥

## ਨਾਮਧਾਰੀ ਪੰਥ ਦਾ ਆਪਣਾ ਅਖ਼ਬਾਰ
## (ਸਤਿਜੁਗ–ਵੀਕਲੀ)

# ਸਤਿਜੁਗ

ਅੱਜ ਦਾ ਸਤਿਜੁਗ, ਜਿਨ੍ਹੇ ਤੱਕਿਐ,
ਇਹ ਤਾਂ ਰੱਜ, ਸਲਾਹਿਆ ਜਾਂਦੈ।
ਤੱਕ ਕੰਪਿਊਟਰਾਈਜ਼ਡ, ਤੇ ਮਨ–ਮੋਹਣੀ ਛਪਾਈ,
ਹਰ ਪੱਖੋਂ ਪੜ੍ਹਨਾ, ਲਾਇਆ ਜਾਂਦੈ।
ਇਸ ਵਿੱਚ ਨਹੀਂ, ਸੀ ਪਹਿਲਾਂ ਜੋ,
ਉਹ ਹੁਣ ਪ੍ਰਿੰਟ, ਕਰਾਇਆ ਜਾਂਦੈ।
ਉਪਦੇਸ਼–ਸਤਿਗੁਰੂ ਜੀ, ਦੇ ਪੜ੍ਹਕੇ,
ਆਪਣਾ ਜੀਵਨ ਸਫ਼ਲ, ਬਣਾਇਆ ਜਾਂਦੈ।
ਧੰਨਤਾ–ਯੋਗ ਨੇ, ਉਹ ਸਭ ਜਾਣੋ,
ਹੈ ਜਿਨ੍ਹਾਂ ਇੰਜ, ਸ਼ਿੰਗਾਰਿਆ ਇਹਨੂੰ।
ਛਾਪਕੇ ਹਿੰਦੀ ਇੰਗਲਿਸ਼, ਇਸ ਵਿੱਚ,
ਹੋਰ ਵੀ 'ਰਤਨ', ਸਵਾਰਿਆ ਇਹਨੂੰ॥

ਸਤਿਗੁਰੂ ਜੀ ਦੀ, ਬਖ਼ਸ਼ਿਸ਼ ਸਦਕਾ ਅੱਜ,
ਸਤਿਜੁਗ ਮਨ ਤਾਈਂ, ਮੋਹ ਲੈਂਦਾ ਏ।
ਇਹਦਾ ਚਿਕਨਾ ਕਾਗਜ਼, ਨਾਲੇ ਸਤਿਗੁਰੂ–ਦਰਸ਼ਨ,
ਸਾਡੇ ਅੰਦਰਲੇ ਨੂੰ, ਛੂਹ ਲੈਂਦਾ ਏ।
ਪੜ੍ਹਕੇ ਸਤਿਗੁਰੂ ਜੀ ਦੇ, ਉਪਦੇਸ਼ ਤੇ ਚੋਜ,
ਸਿੱਖ ਮੈਲ ਦਿਲਾਂ ਦੀ, ਧੋ ਲੈਂਦਾ ਏ।
ਜੇ ਕਿਧਰੇ ਇਹ, ਮਿਲੇ ਨਾ ਸਾਨੂੰ,
ਸਾਡੀ ਨੀਂਦ–ਚੈਨ, ਇਹ ਖ਼ੋਹ ਲੈਂਦਾ ਏ।
ਛਪਦੇ ਇਸ ਵਿੱਚ, ਪੰਥ ਦੇ ਬਾਰੇ, ਸਤਿਗੁਰੂ ਜੀ ਦੇ,
ਦੇਸ–ਵਿਦੇਸ ਦੇ, ਦੌਰਿਆਂ ਬਾਰੇ।
ਫ਼ਰੰਟ ਅਤੇ ਬੈਕ ਪੇਜ ਤੇ, ਸਤਿਗੁਰੂ–ਦਰਸ਼ਨ ਕਰ,
'ਰਤਨ' ਆਪੇ, ਸੀਸ–ਝੁਕਾਂਦੇ ਸਾਰੇ॥

***

## ਨਾਮਧਾਰੀ ਪੰਥ ਦੀ ਮਾਸਿਕ ਪੱਤ੍ਰਿਕਾ ਜਿਹਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਿਵਾਜਦੇ ਰਹੇ ਅਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਵੀ ਬਖ਼ਸ਼ਿਸ਼ ਹੈ।

## ਵਰਤਮਾਨ ਹਿੰਦੁਸਤਾਨ

ਪਹਿਲਾਂ ਜਿਹਨੂੰ, ਜਾਣਦੇ ਸੀ, ਨਵਾਂ ਹਿੰਦੁਸਤਾਨ ਕਰਕੇ,
ਹੁਣ ਵਰਤਮਾਨ ਹਿੰਦੁਸਤਾਨ, ਨਾਮ ਉਹਦਾ ਵੱਜਦਾ।
ਜਿਹਦੀ ਸ਼ੁਰੂਆਤ ਨਵੰਬਰ 1956 'ਚ, ਹੋਈ ਸੀ,
ਸੰਤ ਮੰਗਲ ਸਿੰਘ ਲਾਇਲਪੁਰੀ ਨਾਂ, ਸੀ ਸੰਪਾਦਕੀ 'ਚ ਗੱਜਦਾ।
ਪੰਜਾਬੀ ਸੂਬਾ ਲਹਿਰ 'ਚ, ਰੋਜ਼ਾਨਾ ਰਿਹਾ ਛਪਦਾ,
ਐਡੀਟਰ, ਅਮਰ ਭਾਰਤੀ ਜੀ ਦਾ, ਲੇਖ ਜਾਪਦਾ ਸੀ ਜੱਚਦਾ।
ਭਾਸ਼ਾਈ-ਆਧਾਰ, ਤੇ ਬਣਨ ਦੀ, ਵਕਾਲਤ ਕੀਤੀ,
ਸੰਪ੍ਰਦਾਈ-ਆਧਾਰ ਨਾਲ, ਨਹੀਓਂ ਇਹ ਸੱਜਦਾ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਿੱਤੀ, ਮਸ਼ਵਰੇ ਨਾਲ ਸਹਿਮਤੀ,
ਅਮਰ ਭਾਰਤੀ ਦੀ, ਉਦੋਂ ਜਿਹੜੀ ਆਵਾਜ਼ ਸੀ।
ਚੰਗੀ ਤਰ੍ਹਾਂ ਲੋਕਾਂ, ਇਹ ਅਖ਼ਬਾਰ ਪੜਚੋਲਣਾ,
ਪੰਜਾਬੀ ਸੂਬੇ ਵਿਰੁੱਧ, ਇਹ ਚੰਗਾ ਆਗ਼ਾਜ਼ ਸੀ॥

ਲੇਖਕ, ਕਵੀ, ਬੁਲਾਰੇ, ਸਾਹਿਤਕਾਰ ਤੇ ਪੱਤਰਕਾਰ,
ਪੰਥ ਦਾ ਬਹੁਤ, ਵੱਡਾ ਧੰਨ, ਕਹਿਲਾਂਦਾ ਏ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ, ਪ੍ਰਵਚਨਾਂ 'ਚ,
ਇਹਨਾਂ ਬਾਰੇ ਜ਼ਿਕਰ, ਜ਼ਰੂਰ ਹੀ ਆਂਦਾ ਏ।
ਕੌਮਾਂ ਦੇ ਇਤਿਹਾਸ ਨੂੰ, ਜਿਉਂਦਾ ਰੱਖਣ 'ਚ,
ਦੇਸਾਂ ਤੇ ਵਿਦੇਸਾਂ 'ਚ ਯੋਗਦਾਨ ਇਹ ਪਾਂਦਾ ਏ।
ਤਾਹੀਓਂ ਔਣ ਵਾਲੀ, Generation ਲਈ ਇਤਿਹਾਸ,
ਪ੍ਰਤੱਖ ਨੂੰ ਪ੍ਰਮਾਣ, ਬਣਕੇ ਹੀ ਦਿਖਾਂਦਾ ਏ।
ਉਘੇ-ਲੇਖਕਾਂ ਦੇ ਲੇਖ, ਭਾਈਚਾਰੇ ਦੇ ਦੁੱਖ-ਸੁੱਖ,
ਦੀ ਅਜੋਕੀ ਸਾਂਝ ਵੀ, ਰਹਿੰਦੀ ਏ ਛੱਪਦੀ।
ਗੀਤ, ਕਵਿਤਾਵਾਂ, ਗਜ਼ਲਾਂ ਤੇ, ਕਹਾਣੀਆਂ ਵੀ,
ਸਤਿਗੁਰੂ ਜੀ ਦੇ ਪ੍ਰਵਚਨਾਂ ਤੇ, ਦੌਰਿਆਂ ਨਾਲ ਫੱਬਦੀ॥

ਸਰਬ ਸ਼ਕਮੀਮਾਨ ਜੀ ਨੇ, ਆਪ ਸੰਪਾਦਕ ਬਣਕੇ,
ਆਪਣੇ ਪਿਤਾ-ਪੁਰਖ਼ੀ ਵਾਲਾ, ਵਿਰਸਾ ਜਾਂ ਸੰਭਾਲਿਆ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਬਖ਼ਸ਼ਿਸ਼ ਭਰੇ ਹੱਥਾਂ ਨਾਲ,
ਆਪਣਾ ਬਿਰਧ ਸੀ, ਆਪੂੰ ਆਣ ਪਾਲਿਆ।
ਲਾਇਲਪੁਰੀ ਜੀ ਦੇ ਵੱਡੇ ਸਪੁੱਤਰ S.S. Mandhir ਜੀ ਨੇ,
ਰਾਜਨੀਤਿਕ-ਡਾਇਰੀ Coloumn ਆਪਣੇ ਜ਼ਿੰਮੇ ਲਾ ਲਿਆ।
ਅੱਜ ਖ਼ੂਬਸੂਰਤ ਮੈਗਜ਼ੀਨ ਤੁਹਾਡੇ ਹੱਥਾਂ 'ਚ ਆਉਂਦੈ ਜਿਹੜਾ,
ਸਰਬ ਸ਼ਕਤੀਮਾਨ ਜੀ ਨੇ ਹੈ, ਵਾਧੂ ਆਪਾ ਗਾਲਿਆ।
1990 'ਚ, ਪੱਤਰਕਾਰਿਤਾ Award, Giani Zail Singh Ji,
ਦੇ ਹੱਥੋਂ ਸਰਬ ਸ਼ਕਤੀਮਾਨ ਜੀ ਤਾਈਂ ਮਿਲਿਆ ਸੀ।
ਹੌਂਸਲਾ ਵਧਾਈ ਹੋਈ, ਸ਼ੋਹਰਤ ਵਿੱਚ ਵਾਧਾ ਹੋਇਆ,
ਅੰਦਰ ਪਈ ਠੰਡ, ਚਿਹਰਾ ਵੀ ਵਾਧੂ ਖਿਲਿਆ ਸੀ॥

2003 ਤੋਂ ਇਹ ਵਰਤਮਾਨ ਹਿੰਦੁਸਤਾਨ, ਪੰਜਾਬੀ ਮੰਥਲੀ,
ਮੈਗਜ਼ੀਨ ਦੇ ਰੂਪ ਵਿੱਚ ਚੱਲਦਾ ਰਿਹਾ।
ਸਤਿਗੁਰੂ ਜਗਜੀਤ ਸਿੰਘ ਜੀ ਦੀ ਸਵੱਲੀ ਨਜ਼ਰ ਕਰਕੇ,
ਇਹ ਦਿਨ-ਰਾਤ ਇੰਜ ਫਲਦਾ ਰਿਹਾ।
2011 ਪੱਤਰਕਾਰਿਤਾ Award ਨਾਲ, Delhi University, Punjabi ਵਿਭਾਗ,
ਦੀ ਨਿਵਾਜਿਸ਼ ਨਾਲ ਵੀ, ਪਲਦਾ ਰਿਹਾ।
ਹਰ ਤਰ੍ਹਾਂ ਦੀਆਂ ਪੰਥਕ, ਰਾਜਨੀਤਿਕ, ਸਾਹਿਤਕ,
ਅਤੇ ਧਾਰਮਿਕ ਖ਼ਬਰਾਂ ਨਾਲ, ਸਿਖ਼ਰ ਨੂੰ ਮੱਲਦਾ ਰਿਹਾ।
ਸਰਬ ਸ਼ਕਤੀਮਾਨ ਜੀ ਨੂੰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ,
Editor ਵਜੋਂ ਵੀ, ਸੀ ਆਪੂੰ ਸਤਿਕਾਰਿਆ।
ਆਪੇ ਨਦਰੀ-ਨਦਰ ਨਿਹਾਲ ਕੀਤਾ, ਨਾਲ ਖ਼ੁਸ਼ੀਆਂ ਵੀ ਦਿੱਤੀਆਂ,
ਸੀ ਆਪੂੰ ਇਹਨੂੰ ਸਹੇਜਿਆ ਅਤੇ ਸਵਾਰਿਆ॥

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਮੈਗਜ਼ੀਨ ਦੇ, Editor,
Sarab Shaktiman ਜੀ ਨੂੰ ਪਹਿਲਾਂ ਤੋਂ ਪਛਾਣਦੇ।
ਬਖ਼ਸ਼ਿਸ਼ ਦੇ ਭੰਡਾਰ ਹਨ, ਮਾਲਿਕ ਘਰ-ਬਾਹਰ ਆਪੇ,
ਵਿਦਿਅਕ ਜੱਥਿਆਂ ਨੂੰ ਕਿੰਜ ਸੁਰਜੀਤ ਕਰਨਾ, ਉਹ ਜਾਣਦੇ।
ਹੁਣ ਇਹਨਾਂ ਦੀ ਛੱਤਰ ਛਾਇਆ 'ਚ ਕਵੀ, ਲੇਖਕ,
ਪੱਤਰਕਾਰ ਵੀ ਰੱਜਵੀਆਂ ਖ਼ੁਸ਼ੀਆਂ ਪਏ ਹਨ ਮਾਣਦੇ।

ਕਿਹੜਾ ਕਿੰਨੇ-ਜੋਗਾ, ਕਿੰਨੀ ਸਮਝ ਰੱਖਦਾ ਏ,
ਚੰਗਾ-ਮਾੜਾ, ਖਰਾ-ਖੋਟਾ, ਆਪੂੰ ਹਨ ਸਿੰਞਾਣਦੇ।
ਬਖ਼ਸ਼ਿਸ਼ਾਂ ਨਾਲ ਭਰਿਆ, ਸਤਿਗੁਰੂ-ਫੋਟੋਆਂ ਨਾਲ ਸਜਿਆ,
ਅਗਲਾ ਤੇ ਪਿਛਲਾ ਪੇਜ, ਜਾਂਦੈ ਸ਼ਿੰਗਾਰਿਆ।
ਸਰਬ ਸ਼ਕਤੀਮਾਨ ਜੀ ਨੂੰ, ਬਹੁਤ ਵਧਾਈ ਦੇਂਦਾ,
'ਰਤਨ' ਵਰਤਮਾਨ ਹਿੰਦੁਸਤਾਨ ਉੱਤੋਂ, ਜਾਂਦੈ ਵਾਰਿਆ॥

***

## ਨਾਮਧਾਰੀ ਪੰਥ ਦੀ ਮਾਸਿਕ ਪੱਤ੍ਰਿਕਾ ਜਿਹਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਿਵਾਜਦੇ ਰਹੇ ਅਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਵੀ ਬਖ਼ਸ਼ਿਸ਼ ਹੈ।

## ਵਰਿਆਮ

ਮਾਸਿਕ ਵਰਿਆਮ, ਮੈਗਜ਼ੀਨ, 39 ਵਰ੍ਹਿਆਂ ਤੋਂ ਜਲੰਧਰੋਂ ਹੈ, ਚਲਦਾ ਪਿਆ।
ਪੰਥਕ ਗਤਿਵਿਧੀਆਂ, ਦੇ ਕਰਕੇ, ਇੰਜ ਇਹ ਵੀ ਹੈ, ਫਲਦਾ ਗਿਆ॥

ਜਗਦੀਸ਼ ਸਿੰਘ ਵਰਿਆਮ ਜੀ ਦੀ, ਹੁਣ ਵਰਿਆਮ ਹੀ, ਪਛਾਣ ਹੈ।
ਇਕ-ਸਾਰਤਾ, ਦੇਸ-ਵਿਦੇਸ ਵਿੱਚ, ਤਾਂ ਹੋਇਆ ਇਹ, ਮਹਾਨ ਹੈ॥

ਥੋੜ੍ਹੇ ਚਿਰ ਪਹਿਲਾਂ ਹੀ, ਪੰਜਾਬ ਸਰਕਾਰ ਨੇ, ਵਰਿਆਮ ਜੀ ਤਾਈਂ ਸਤਿਕਾਰਿਆ।
2,50,000/- ਰੁਪਏ ਦੀ, ਥੈਲੀ ਨਾਲ Merit Certificate ਦੇ ਕੇ ਨਿਖਾਰਿਆ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਵੀ ਵਰਿਆਮ ਜੀ ਨੂੰ ਨਿਵਾਜਿਆ।
ਜਦ ਕਦ, ਸਮੇਂ ਦੀ ਲੋੜ ਵੇਖ, 'ਰਤਨ' ਸਵਾਰਿਆ, ਤੇ ਸਹੇਜਿਆ॥

***

## ਰੁਬਾਈ

ਧੰਨ ਹੈਂ ਤੂੰ, ਕਿਰਪਾ ਦਾ ਸਾਗਰ, ਤੇਰੀ ਬਹੁਤ, ਵਡਿਆਈ।
ਹਰ ਯੁੱਗ ਵਿੱਚ ਤੂੰ, ਪਰਗਟ ਹੋਕੇ, ਆਪਣੀ ਕਲਾ ਵਿਖ਼ਾਈ।
ਭਗਤਾਂ ਦੀ ਤੂੰ, ਰੱਖ਼ਦਾ ਆਇਆ, ਜਦ ਵੀ ਕਿਸੇ, ਧਿਆਇਆ,
'ਰਤਨ' ਤੇਰਾ, ਕਰਦੈ ਸ਼ੁਕਰਾਨਾ, ਜਿਵੇਂ ਤੂੰ ਉਹਦੀ, ਪੈਜ ਰਖ਼ਾਈ॥

***

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਚੋਜ

# ਸਤਿਗੁਰੂ ਸਿੱਖ ਕੀ ਕਰੈ ਪ੍ਰਿਤਪਾਲ

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਿਦਕੀ-ਸਿੱਖ
ਸੇਠ ਭਜਨੀਕ ਸਿੰਘ ਮੰਡੀ (ਹਿਮਾਚਲ) ਦੀ ਰੱਖਿਆ ਕੀਤੀ)

ਸੇਠ ਭਜਨੀਕ ਸਿੰਘ ਜੀ, ਨਾਮ ਉਹਦਾ ਪਿਆਰਾ ਆ
ਮੰਡੀ ਹਿਮਾਚਲ ਵਿੱਚ ਰਹਿੰਦਾ, ਗੁਰਾਂ ਦਾ ਦੁਲਾਰਾ ਆ।
ਚੰਗੀ ਤਰ੍ਹਾਂ ਸੰਭਾਲ ਕੇ ਉਹ, ਗੱਡੀ ਨੂੰ ਚਲਾਉਂਦਾ ਆ
ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉਹ, ਰਹਿੰਦਾ ਵਡਿਆਉਂਦਾ ਆ॥

ਦੂਰ ਦੂਰ ਤੱਕ ਆਪੂੰ, ਗੱਡੀ ਲੈ ਕੇ ਜਾਂਦਾ ਆ
ਅਰਦਾਸ ਕੀਤੇ ਬਿਨਾ ਕਦੀ, ਗੱਡੀ ਨਹੀਂ ਚਲਾਂਦਾ ਆ।
ਸਤਿਗੁਰੂ ਜੀ ਵੀ ਆਪ ਉਹਨੂੰ, ਵਾਹਵਾ ਪਿਆਰ ਕਰਦੇ ਆ
ਅਗੋਂ ਸੇਠ ਹੁਰੀਂ ਵੀ ਉਨ੍ਹਾਂ, ਦਾ ਦਮ ਭਰਦੇ ਆ॥

ਹੈ ਡਰਾਈਵਰ ਉਹ ਚੰਗਾ, ਇਹਦਾ ਉਹਨੂੰ ਮਾਣ ਆ
ਇੱਕੋ ਸਤਿਗੁਰਾਂ ਉੱਤੇ ਬੱਸ, ਰੱਖਦਾ ਉਹ ਤਾਣ ਆ।
ਗੁਰੂ ਅਤੇ ਸਿੱਖ ਵਿੱਚ ਇੰਜ, ਰੱਜਵਾਂ ਪਿਆਰ ਆ
ਜਿਵੇਂ Agreement ਵਿੱਚ ਆਪੂੰ, ਕੀਤਾ ਹੋਇਆ ਇਕਰਾਰ ਆ॥

ਗੱਡੀ ਲੈ ਕੇ ਆਪੂੰ ਕਈ, ਵਾਰ ਦਿੱਲੀ ਗਏ ਆ
ਸਾਫ਼ ਸੁਥਰੀ ਚਲੌਂਦੇ ਗੱਡੀ, ਲੋਕੀਂ ਵਿਹੰਦੇ ਪਏ ਆ।
ਜੀਵਨ ਨਗਰ ਤੱਕ ਵੀ ਗੱਡੀ, ਉਨ੍ਹਾਂ ਨੇ ਚਲਾਈ ਆ
ਮਸਤਾਨਗੜ੍ਹ ਹੋਲੇ ਤੇ ਵੀ, ਵਾਹਵਾ ਗੱਡੀ ਵਾਹੀ ਆ॥

11-12 ਸਾਲ ਪਹਿਲਾਂ ਦੀ, ਸੇਠ ਜੀ ਸੁਣਾਉਂਦੇ ਗੱਲ ਆ
ਹੈ ਰਤਾ ਵੀ ਨਾ ਝੂਠ, ਸੱਚ ਵਾਂਗਰਾ ਅੱਟਲ ਆ।
ਇੱਕ ਦਿਨ ਸਤਿਗੁਰੂ ਜੀ, ਆਪ ਉਹਨੂੰ ਕਹਿੰਦੇ ਆ
ਮੇਰਾ ਹੁਕਮ ਮੰਨੀ ਕਹਿਕੇ, ਚੁੱਪ ਨਹੀਂ ਰਹਿੰਦੇ ਆ॥

ਸੁਣੋ ਸੇਠ ਜੀ ਤੁਸੀਂ ਅੱਜ ਤੋਂ, ਗੱਡੀ ਨਹੀਂ ਚਲਾਉਗੇ
ਮੇਰੀ ਗੱਲ ਮੰਨਕੇ ਸਟੇਰਿੰਗ ਨੂੰ, ਹੱਥ ਵੀ ਨਹੀਂ ਪਾਓਗੇ।
ਸਤਿੱਬਚਨ ਕਹਿਕੇ ਸੇਠ ਜੀ, ਸੀਸ ਨੂੰ ਝੁਕਾਉਂਦੇ ਆ
ਅੱਗੋਂ ਗੱਡੀ ਨਾ ਚਲਾਵਾਂਗਾ, ਭਰੋਸਾ ਵੀ ਦਿਵਾਉਂਦੇ ਆ॥

ਸਤਿਗੁਰਾਂ ਨੇ ਆਪ ਇੰਜ, ਤਾਕੀਦ ਉਹਨੂੰ ਕੀਤੀ ਆ
ਖ਼ਬਰੇ ਕਾਹਤੋਂ ਨਹੀਂ, ਚਲੌਣੀ ਗੱਡੀ ਆਪ, ਮਨ੍ਹਾ ਕੀਤੀ ਆ।
ਸਤਿਗੁਰੂ ਜੀ ਦੀ ਰਜ਼ਾ ਨੂੰ, ਸਿੱਖ ਕੀ ਜਾਣਦਾ ਆ
ਰਜ਼ਾ ਵਿੱਚ ਰਹਿਕੇ ਉਹ, ਖੁਸ਼ੀਆਂ ਨੂੰ ਮਾਣਦਾ ਆ॥

ਹੈ ਸਿਦਕੀ ਉਹ ਸਿੱਖ, ਸਤਿਗੁਰਾਂ ਦਾ ਦਿਵਾਨਾ ਆ
ਸਤਿਗੁਰੂ ਜੀ ਆਪੂੰ ਵਾਂਗ ਸ਼ਮ੍ਹਾ, ਅਤੇ ਸਿੱਖ ਪਰਵਾਨਾ ਆ।
ਸਿੱਖ ਆਪਣੇ ਸਤਿਗੁਰੂ ਜੀ ਤੋਂ, ਬਲਿਹਾਰੇ ਆਪੂੰ ਜਾਂਦਾ ਆ
ਉਹਦੇ ਹਰ ਹੁਕਮ ਤਾਈਂ, ਹੱਸ ਕੇ ਵਜਾਂਦਾ ਆ॥

ਸਿੱਖ ਸਤਿਗੁਰੂ ਜੀ ਦੇ ਹੁਕਮ ਤਾਈਂ, ਆਪੂੰ ਸਦਾ ਪਾਲਦੇ ਆ
ਹੁਕਮ ਸਤਿਗੁਰਾਂ ਦਾ ਉਹ ਕਦੇ, ਵੀ ਨਾ ਟਾਲਦੇ ਆ।
ਸੇਠ ਹੋਰਾਂ ਦਾ ਪਰਿਵਾਰ ਚੰਡੀਗੜ੍ਹ, ਆਇਆ ਇਕ ਵਾਰ ਆ
ਖੜੀ ਸਿੰਘਣੀ ਵੀ ਉਥੇ ਤੇ ਕੋਲ, ਖੜਾ ਬਰਖ਼ੁਰਦਾਰ ਆ॥

ਉੱਥੇ ਇਨ੍ਹਾਂ ਕੋਠੀ ਦਾ, ਕੁਝ ਕੰਮ ਕਰਾਉਣਾ ਆ
ਉਨ੍ਹਾਂ ਆਪ ਕੋਲ ਖੜ੍ਹਕੇ ਹੀ, ਸਿਰੇ ਚੜ੍ਹਾਉਣਾ ਆ।
ਆਪੂੰ ਸੇਠ ਜੀ ਨੂੰ ਕੋਈ ਜ਼ਰੂਰੀ, ਕੰਮ ਚੇਤੇ ਆਉਂਦਾ ਆ
ਮੈਨੂੰ ਮੰਡੀ ਜਾਣਾ ਪੈਣਾ ਏਦਾਂ, ਸੋਚ ਨੂੰ ਦੁੜਾਉਂਦਾ ਆ॥

ਬੇਟਾ ਕਹਿੰਦਾ ਪਿਤਾ ਜੀ ਤੁਹਾਨੂੰ, ਮੈਂ ਹੀ ਛੱਡ ਆਉਂਦਾ ਆ
ਤੁਸੀਂ ਗੱਡੀ ਨਹੀਂ ਚਲਾਉਣੀ ਗੱਲ, ਯਾਦ ਵੀ ਕਰਾਉਂਦਾ ਆ।
ਸਤਿਗੁਰੂ ਸਿੱਖ ਤਾਈਂ ਆਪੂੰ ਜਦ, ਪ੍ਰੀਖ਼ਿਆ 'ਚ ਪਾਉਂਦਾ ਆ
ਜਾਂਦਾ ਸੱਭੋ ਕੁਝ ਭੁੱਲ ਕੁਝ, ਚੇਤੇ ਨਹੀਂ ਆਉਂਦਾ ਆ॥

ਖ਼ਬਰੇ ਸੇਠ ਉੱਤੇ ਸਤਿਗੁਰਾਂ ਨੇ, ਕਿਹੜੀ ਮਾਇਆ ਪਾਈ ਆ
ਉਨ੍ਹਾਂ ਕੁਝ ਵੀ ਨਹੀਂ ਯਾਦ, ਗੱਲ ਉੱਕਾ ਈ ਭੁਲਾਈ ਆ।
ਸੇਠ ਜੀ ਕਹਿੰਦੇ ਕਾਕਾ ਫ਼ਿਕਰ, ਵਾਲੀ ਕਿਹੜੀ ਗੱਲ ਆ
ਵੇਲਾ ਦਿਨ ਦਾ ਏ ਹੋਰ, ਦੱਸੋ ਜਿਹੜੀ ਗੱਲ ਆ।

ਏਨਾ ਆਖ਼ ਉਹ ਅਰਦਾਸਾ, ਸੋਧ ਝੱਟ ਆਪੂੰ ਚੱਲੇ ਆ
ਨਾਲ ਕਿਸੇ ਨੂੰ ਨਹੀਂ ਲੀਤਾ, ਚੱਲ ਪਏ ਇਕੱਲੇ ਆ॥

ਵਾਹਵਾ ਚੰਗੀ ਤਰ੍ਹਾਂ ਗੱਡੀ, ਓਹ ਚਲਾਈ ਜਾਂਦੇ ਆ
ਨਾਮ ਸਿਮਰਦੇ ਪਏ ਨਾਲ, ਰਸਨਾ ਵੀ ਹਿਲਾਈ ਜਾਂਦੇ ਆ।
ਵਿੱਚ ਸੋਚਾਂ-ਸੋਚਦਿਆਂ ਨੂੰ ਗੱਲ, ਕੋਈ ਫ਼ੁਰੀ ਜਾਂਦੀ ਆ
ਨਹੀਂ ਪਤਾ ਉਨ੍ਹਾਂ ਗੱਡੀ, ਇਕ ਪਾਸੇ ਟੁਰੀ ਜਾਂਦੀ ਆ॥

ਆਪੂੰ ਰੋਪੜ ਤੋਂ ਕੋਈ, 2 ਮੀਲ ਹੀ ਅੱਗੇ ਆਏ ਆ
ਗੱਡੀ ਸੱਜੇ ਪਾਸੇ ਹੋਈ, ਸੜਕ ਨੂੰ ਛੱਡ ਆਏ ਆ।
ਖ਼ਬਰੇ ਸੇਠ ਹੋਰਾਂ ਦਾ ਉਸ ਵੇਲੇ, ਕਿੱਧਰ ਧਿਆਨ ਆ
ਅਗੋਂ ਕੀ ਹੋਣ ਵਾਲਾ ਉਨ੍ਹਾਂ, ਰਤਾ ਨਾ ਗਿਆਨ ਆ॥

ਅੱਗੇ ਸਾਹਮਣੇ ਇਕ 10-12, ਫੁੱਟ ਚੌੜਾ ਟੋਇਆ ਆ
ਇੰਜ ਜਾਪਦੇ ਇਹ 9-10, ਫੁੱਟ ਡੂੰਘਾ ਟੋਇਆ ਆ।
ਗੱਡੀ ਨੇ ਕਿਸ ਤਰ੍ਹਾਂ ਐਡਾ, ਵੱਡਾ ਜੰਪ ਲਾਇਆ ਆ
ਕਾਹਤੋਂ ਵਿੱਚ ਨਹੀਂ ਡਿੱਗੀ ਕੋਈ, ਨਾ ਸਮਝ ਪਾਇਆ ਆ॥

ਟੋਇਆ ਟੱਪਕੇ ਗੱਡੀ ਦਰਖ਼ਤ, ਨਾਲ ਜਾ ਟਕਰਾਉਂਦੀ ਆ
ਅਗਲਾ ਹਿੱਸਾ Damage ਹੋਇਆ, ਗੱਲ ਸਮਝ ਆਉਂਦੀ ਆ।
ਅੰਦਰੋਂ Steering ਉਨ੍ਹਾਂ ਦੀ, ਛਾਤੀ ਦੇ ਨਾਲ ਵੱਜਾ ਆ
ਕਿੱਦਾਂ Steering ਹੋਇਆ ਵਿੰਗਾ, ਇਹ ਵੀ ਭੇਤ ਗੁੱਝਾ ਆ॥

ਏਧਰ ਸੇਠ ਜੀ ਨੂੰ ਕਿਤੇ, ਨਾ ਖਰੋਂਚ ਆਈ ਆ
ਹੋਇਆ ਵਾਲ ਵੀ ਨਾ ਵਿੰਗਾ, ਜਾਨ ਸਤਿਗੁਰਾਂ ਬਚਾਈ ਆ।
ਸੇਠ ਜੀ ਆਪ ਜਦੋਂ ਗੱਡੀ ਵਿੱਚੋਂ, ਨਿਕਲ ਬਾਹਰ ਆਉਂਦੇ ਆ
ਅੱਗੋਂ 10-12 ਜ਼ਿਮੀਂਦਾਰ ਭੱਜਕੇ, ਉਨ੍ਹਾਂ ਕੋਲ ਆਉਂਦੇ ਆ॥

ਨਾਲੇ ਪੁੱਛਦੇ ਨੇ ਸਰਦਾਰ ਜੀ, ਤੁਹਾਡਾ ਕੀ ਹਾਲ ਆ
Accident ਚੋਂ ਤੁਸੀਂ ਬਚ ਗਏ, ਇਹ ਹੋਇਆ ਕਮਾਲ ਆ।
ਕਹਿੰਦੇ ਸਰਦਾਰ ਜੀ ਟੋਇਆ, ਲਾਗੇ ਵਾਹਵਾ ਵੱਡਾ ਆ
ਪਾਣੀ ਨਾਲ ਭਰਿਆ ਹੋਇਆ, ਚੰਗਾ ਡੂੰਘਾ ਖ਼ੱਡਾ ਆ॥

ਗੱਡੀ ਵਿੱਚ ਡਿੱਗ ਪੈਂਦੀ, ਤਾਂ ਨਹੀਂ ਸੀ ਲੱਭਣੀ
ਨਾਲੇ ਅਸੀਂ ਗੱਲ ਜਿਹੜੀ ਵੇਖੀ, ਉਹ ਤੁਹਾਨੂੰ ਦੱਸਣੀ॥

ਜਦੋਂ ਤੁਹਾਡੀ ਗੱਡੀ ਇਸ ਟੋਏ, ਦੇ ਲਾਗੇ ਆਈ ਆ
ਉਦੋਂ 10-12 ਸਿੱਖਾਂ ਨੇ ਧੱਕਾ, ਦੇ ਕੇ ਪਾਰ ਲਾਈ ਆ।
ਚਿੱਟੇ ਕੱਪੜਿਆਂ ਦੇ ਵਿੱਚ, ਉਹ ਸਿੱਖ ਸਾਰੇ ਸਨ
ਹੱਥਾਂ ਉੱਤੇ ਗੱਡੀ ਚੁੱਕ, ਜਿਨ੍ਹਾਂ ਧੱਕੇ ਮਾਰੇ ਸਨ॥

ਗੱਡੀ ਨੂੰ ਧੱਕਾ ਲਾਂਦਿਆਂ ਤਾਂ, ਉਹ ਅਸੀਂ ਵੇਖੇ ਆ
ਉਹ ਕਿੱਥੋਂ ਆਏ ਕਿੱਥੇ ਗਏ, ਸਾਨੂੰ ਪੈਂਦੇ ਭੁਲੇਖੇ ਆ।
ਗੱਡੀ ਕਿਦਾਂ ਪਾਰ ਲੰਘੀ ਅਸੀਂ, ਇਹ ਡਿੱਠਾ ਚਮਤਕਾਰ ਆ
ਸਾਡੀਆਂ ਅੱਖਾਂ ਸਾਹਵੇਂ ਉਹ ਸੀਨ, ਆਉਂਦਾ ਵਾਰ-ਵਾਰ ਆ॥

ਅਗੋਂ ਸੇਠ ਜੀ ਉਨ੍ਹਾਂ ਦੱਸਦੇ, ਉਹ ਸ਼ਹੀਦ ਆਏ ਸਨ
ਮੇਰੀ ਰੱਖਿਆ ਉਨ੍ਹਾਂ ਕੀਤੀ ਸਤਿਗੁਰਾਂ, ਆਪੂੰ ਘਲਾਏ ਸਨ।
ਲੋੜ ਪੈਣ ਤੇ ਸ਼ਹੀਦੀ ਫੌਜ, ਵੀ ਆ ਜਾਂਦੀ ਆ
ਫਸਿਆ ਸਿੱਖ ਜੋ ਸਤਿਗੁਰਾਂ ਦਾ, ਝੱਟ ਕੰਢੇ ਲਾਂਦੀ ਆ॥

ਸਾਡੇ ਸਤਿਗੁਰਾਂ ਦੇ ਕੋਲ ਇਹੋ, ਜਹੀ ਸ਼ਹੀਦੀ ਫੌਜ ਆ
ਕਿੱਦਾਂ ਸਿੱਖ ਨੂੰ ਬਚੌਣਾ ਇਹ, ਸਤਿਗੁਰਾਂ ਦਾ ਚੋਜ ਆ।
ਸਤਿਗੁਰਾਂ ਦੇ ਹੁਕਮ ਦੀ ਉਲੰਘਣਾ, ਮੈਂ ਕੀਤੀ ਪੱਛੋਤਾਉਂਦੇ ਆ
ਆਪਣੀ ਗੱਲ ਸਾਰੀ ਸਤਿਗੁਰਾਂ ਨਾਲ, ਹੋਈ ਉਨ੍ਹਾਂ ਸੁਣਾਉਂਦੇ ਆ॥

ਨਾਲੇ ਆਖ਼ਦੇ ਕਿ ਮੈਂ, ਅਰਦਾਸ ਕਰਕੇ ਸੀ ਚੱਲਿਆ
ਮੈਨੂੰ ਸਤਿਗੁਰਾਂ ਨੇ ਬਚਾਇਆ, ਹੈ ਵੇਲਾ ਗਿਆ ਠੱਲਿਆ।
ਸੱਚੇ-ਦਿਲੋਂ ਕੀਤੀ ਅਰਦਾਸ, ਨਹੀਂ ਖ਼ਾਲੀ ਜਾਂਦੀ ਆ
ਦੁਖੀ ਹੋਵੇ ਜਦੋਂ ਸਿੱਖ, ਵਾਹਵਾ ਖਿੱਚ ਪਾਂਦੀ ਆ॥

ਅਸੀਂ ਜੀਵ ਭੁਲਣਹਾਰ ਹਾਂ, ਉਹ ਰੱਖ ਲੈਂਦਾ ਆ
ਕਦੇ ਕਦੇ ਉਹ ਪ੍ਰੀਖ਼ਿਆ, ਵੀ ਵੇਖ ਲੈਂਦਾ ਆ।
ਸਤਿਗੁਰੂ ਜੀ ਤਾਂ ਸਦਾ ਆਪਣੇ, ਸਿੱਖ ਤਾਈ ਬਚੌਂਦੇ ਆ
ਅੱਗੋਂ ਸਿੱਖ ਵੀ ਆਪਣੇ ਸਤਿਗੁਰੂ, ਨੂੰ ਵਡਿਆਉਂਦੇ ਆ॥

ਸੇਠ ਜੀ ਆਖਿਆ ਗੁਰੂ ਨਾਨਕ ਦੀ, ਗੱਦੀ ਨਹੀਂ ਏਦਾਂ ਚੱਲਦੀ
ਦੇਹਧਾਰੀ ਗੁਰੂ ਤਾਈਂ ਰਹਿੰਦੀ, ਖ਼ਬਰ ਪਲ-ਪਲ ਦੀ।
ਇਹ ਸਭ ਕੁਝ ਜ਼ਿਮੀਂਦਾਰਾਂ ਨੇ, ਸੀ ਆਪਣੇ ਅੱਖੀਂ ਵੇਖਿਆ
ਕਹਿੰਦੇ ਸੱਚੇ ਸਿੱਖ ਦੀ ਜਿੰਦੜੀ, ਵੀ ਗੁਰੂ ਲੇਖੇ ਆ॥

ਮਨ ਵਿੱਚ ਸ਼ਰਧਾ ਜਾਗ ਪਈ, ਸੀਸ ਵੀ ਝੁਕਾਇਆ ਏ
ਓਨ੍ਹਾਂ ਸਤਿਗੁਰੂ ਅਤੇ ਸਿੱਖ, ਦੋਨਾਂ ਨੂੰ ਵਡਿਆਇਆ ਏ॥

ਵੇਖੋ ਸਤਿਗੁਰਾਂ ਨੇ ਸਜਾਈ, ਇਹੋ ਜਹੀ ਸਿੱਖੀ ਆ
ਉਹ ਇੰਜ ਖੰਡਿਉਂ ਹੈ ਤਿੱਖੀ, ਨਾਲੇ ਵਾਲੋਂ ਨਿੱਕੀ ਆ।
ਜੇ ਸਿੱਖ ਦੀ ਸਤਿਗੁਰਾਂ ਤੇ, ਸੱਚੀ-ਪ੍ਰਤੀਤ ਆ
ਅਗੋਂ ਸਤਿਗੁਰੂ ਜੀ ਵੀ ਨਿਭਾਉਂਦੇ, ਜੀਕਣ ਸਖ਼ਾ-ਮੀਤ ਆ॥

ਇਹ ਹੈ ਇਕ ਚੋਜ ਜਿਹੜਾ, ਆਪ ਨੂੰ ਸੁਣਾਇਆ ਆ
ਘਟ-ਘਟ ਵਾਸੀ ਵਿੱਚੋਂ ਪੜ੍ਹਕੇ, ਕਵਿਤਾ ਰਾਹੀਂ ਬਣਾਇਆ ਆ।
ਅਜੇਹੇ ਕਈ ਹੋਰ ਚੋਜ ਸਤਿਗੁਰਾਂ, ਨੇ ਆਪੂੰ ਇੰਜ ਕੀਤੇ ਆ
ਤੁਹਾਡੇ ਸਾਰਿਆਂ ਦੇ ਨਾਲ, ਉਹ ਆਪੂੰ ਹੱਡ-ਬੀਤੇ ਆ॥

ਮੇਰੀ ਵੀ ਸਤਿਗੁਰੂ ਜੀ ਦੇ ਚਰਨਾਂ, ਵਿੱਚ ਇਹੋ ਅਰਜ਼ੋਈ ਆ
ਭੁੱਲਾਂ ਤਾਈਂ ਮੁਆਫ਼ ਕਰ ਦੇਈਂ, ਜਿਹੜੀ ਮੈਥੋਂ ਹੋਈ ਆ।
ਇੰਜ ਚੋਜ ਸਤਿਗੁਰਾਂ ਦੇ, ਮਿਸ਼ਰੀ ਦੇ ਨਾਲੋਂ ਮਿੱਠੇ ਆ
ਓਨ੍ਹਾਂ ਵੀ ਤਰ ਜਾਣੈ, ਜਿਨ੍ਹਾਂ ਸੁਣੇ ਤੇ ਡਿੱਠੇ ਆ॥

ਮੇਰੇ ਵੱਲੋਂ ਤੁਹਾਨੂੰ ਸਾਰਿਆਂ ਨੂੰ, ਬਹੁਤ-ਬਹੁਤ ਵਧਾਈ ਆ
ਕਿੱਦਾਂ ਸਤਿਗੁਰਾਂ ਨੇ ਸੇਠ ਭਜਨੀਕ, ਸਿੰਘ ਦੀ ਜਾਨ ਬਚਾਈ ਆ।
ਉਹਦੇ ਕੀਤੇ ਚੋਜਾਂ ਦਾ ਨਾ, ਦਿੱਸਦਾ ਕੋਈ ਅੰਤ ਆ
'ਰਤਨ' ਸੱਚਾ ਪਾਤਸ਼ਾਹ, ਬੇਅੰਤ ਆ, ਬੇਅੰਤ ਆ, ਬੇਅੰਤ ਆ॥

***

## ਰੁਬਾਈਆਂ

ਚੇਤੇ ਕਰਾਂ, ਉਦੋਂ ਵੱਧ ਤੈਨੂੰ, ਜਦ ਤੂੰ ਵਧੇਰੀ-ਬਖ਼ਸ਼ਿਸ਼, ਕਰ ਦਏਂ।
ਨਾ ਡੋਲੇ ਇਹ ਮਨ, ਭੈੜਾ ਦਾਤ ਜਾਂ, ਆਪੂੰ ਦੇਕੇ, ਹਰ ਲਏਂ।
ਮੋਹ-ਮਾਇਆ ਤੋਂ ਉਹੀਓ ਬਚਦਾ, ਜਿਸ ਤੇ ਹੁੰਦੀ, ਕਿਰਪਾ ਤੇਰੀ,
ਸੁਣ ਅਰਦਾਸ, ਸੇਵਕ ਦੀ ਆਪੂੰ, 'ਰਤਨ' ਨਾਲ ਰਹਿਮਤਾਂ ਆਪੇ, ਭਰ ਦਏਂ॥

***

ਸਤਿਗੁਰੂ ਕਿਵੇਂ ਕਰਾਂ ਮੈਂ ਸਿਫ਼ਤਾਂ ਤੇਰੀਆਂ, ਤੂੰ ਸਿਫ਼ਤਾਂ ਤੋਂ ਬਾਹਰ ਹੈਂ।
ਆਪੇ ਹਰ, ਸ਼ੈ ਵਿੱਚ ਵੱਸੇਂ, ਹਰ ਥਾਂ ਵਿੱਚ ਤੂੰ ਜ਼ਾਹਿਰ ਹੈਂ।
ਐਸਾ ਕੋਈ ਪਲ, ਨਹੀਂ ਲੰਘਦਾ, ਜਦ ਤੂੰ ਸਾਡੇ ਨਾਲ, ਨਹੀਂ ਹੁੰਦਾ,
ਪਰ ਤੂੰ ਸਦਾ, ਅਭਿੱਜ ਹੈਂ ਰਹਿੰਦਾ 'ਰਤਨ' ਤੂੰ ਐਸਾ, ਮਾਹਿਰ ਹੈਂ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਚੋਜ

# ਅਧਰੰਗ ਨੂੰ ਹਟੌਣਾ

ਸਿੱਖ ਦੀਦਾਰ ਸਿੰਘ ਰੰਧਾਵਾ 'ਤੇ ਬਖ਼ਸ਼ਿਸ਼

ਪਿੰਡ ਮਸੂਦਪੁਰ ਵਟਾਲਾ, ਜ਼ਿਲ੍ਹਾ ਹੁਸ਼ਿਆਰਪੁਰ (Pb) ਦਾ ਰਹਿਣ ਵਾਲਾ।

ਸਤਿਗੁਰੂ ਜੀ, ਦੀ ਗਤੀ ਨੂੰ, ਬੰਦਾ ਕੀ, ਜਾਣਦਾ ਆ।
ਜਾਂ ਰਾਹ, ਪਿਆ ਜਾਣਦਾ, ਜਾਂ ਵਾਹ ਪਿਆ, ਜਾਣਦਾ ਆ॥

ਦੁੱਖ-ਸੁੱਖ, ਕਰਮਾਂ ਦੀ ਖੇਤੀ, ਸਾਰੇ ਹੀ ਪਛਾਣ, ਦੇ ਆ।
ਜਿਹੜਾ ਬੀਜਿਆ, ਉਹੋ ਵੱਢਣਾ, ਇਹ ਵੀ, ਸਭੇ, ਜਾਣਦੇ ਆ॥

ਸਤਿਗੁਰੂ, ਹੁੰਦਾ ਏ ਸਮਰੱਥ, ਜੋ ਚਾਹੇ, ਕਰ ਸਕਦਾ ਆ।
ਸਾਥੀ ਉਹ, ਮਾੜੇ ਦਾ ਏ, ਤਕੜੇ ਤੇ, ਵਰ੍ਹ ਸਕਦਾ ਆ॥

ਉਹ ਚਾਹੇ, ਝੱਟ ਸੂਲੀ ਦੀ, ਸੂਲ ਬਣਾ, ਲੈਂਦਾ ਆ।
ਆਪਣੇ, ਸਿੱਖ ਦਾ ਦੁੱਖ, ਉਹ ਝੱਟ, ਮਿਟਾ ਦੇਂਦਾ ਆ॥

ਪਿੰਡ, ਮਸੂਦਪੁਰ-ਵਟਾਲਾ ਜ਼ਿਲ੍ਹਾ, ਹੁਸ਼ਿਆਰਪੁਰ ਦਾ ਉਹ, ਰਹਿਣ ਵਾਲਾ।
ਸੰਤ, ਦੀਦਾਰ ਸਿੰਘ ਰੰਧਾਵਾ, ਜ਼ਿਮੀਂਦਾਰਾਂ ਨਾਲ, ਬਹਿਣ ਵਾਲਾ॥

ਕਹਿੰਦਾ ਕਰਮ, ਗਤੀ ਟਾਲਿਆਂ, ਕਦੇ ਵੀ ਨਹੀਂ, ਟੱਲਦੀ ਆ।
ਅਧਰੰਗ ਦਾ, ਅਟੈਕ ਜਾਪੇ, ਗੱਲ ਜਿਵੇਂ, ਕੱਲ੍ਹ ਦੀ ਆ॥

2002 ਸਨ, ਦੀ ਉਹ, ਗੱਲ ਇੰਜ, ਦੱਸਦਾ ਆ।
ਉਹਨੂੰ ਕਿੰਜ, ਅਧਰੰਗ ਦਾ, ਅਟੈਕ ਆਣ, ਕੱਸਦਾ ਆ॥

ਹੈ ਬਿਮਾਰੀ, ਕੁਝ ਅਜੇਹੀ ਬੰਦਾ, ਹੁੰਦਾ ਬਹੁਤ, ਆਵਾਜ਼ਾਰ ਆ।
ਕਿਸੇ ਕੰਮ, ਜੋਗਾ ਨਹੀਂ ਰਹਿੰਦਾ, ਹੁੰਦਾ ਵਾਧੂ, ਲਾਚਾਰ ਆ॥

ਉਹ ਮੰਜੇ, ਉਤੇ ਪਿਆ ਬੱਸ, ਬਿੱਟ ਬਿੱਟ, ਤੱਕਦਾ ਆ।
ਉਹ ਵੇਖਦਾ, ਏ ਸਭ, ਅਗੋਂ ਬੋਲ ਨਹੀਂ, ਸਕਦਾ ਆ॥

ਜਦੋਂ ਕਿਤੇ, ਉਹ ਚਾਹਵੇ ਆਪੂੰ, ਪਲਕਾਂ ਨੂੰ, ਝੇਪਦਾ ਆ।
ਉਹਦਾ ਮੂੰਹ, ਟੇਡਾ ਹੋ ਜਾਂਦਾ, ਏਦਾਂ ਦੂਜਾ ਉਹਨੂੰ, ਵੇਖਦਾ ਆ॥

ਹਸਪਤਾਲ, ਡਾਕਟਰ ਦੇ ਕੋਲ, ਘਰ ਵਾਲੇ ਲੈ, ਜਾਂਦੇ ਆ।
ਛੇਤੀਂ ਆਉਂਦਾ, ਨਹੀਂ ਆਰਾਮ, ਵਾਹ ਆਪਣੀ ਉਹ, ਲਾਂਦੇ ਆ॥

ਉਹ ਸਮਝਦਾ, ਹੈ ਸਭ ਅੱਗੋਂ, ਬੋਲਣਾ ਵੀ, ਚਾਹੁੰਦਾ ਆ।
ਉਹਦੀ ਜ਼ੁਬਾਨ, ਲੜਖ਼ੜਾਂਦੀ ਏ, ਠੀਕ ਬੋਲ ਨਹੀਂ, ਪਾਉਂਦਾ ਆ॥

ਇੱਧਰ, ਭੈਣੀ ਸਾਹਿਬ ਕੋਠੀ ਵਿੱਚ, ਪਾਤਸ਼ਾਹ ਜੀ, ਬੈਠੇ ਆ।
ਸੰਤ, ਅਵਤਾਰ ਸਿੰਘ ਵੀ ਉਨ੍ਹਾਂ, ਕੋਲ ਉੱਥੇ ਹੀ, ਬੈਠੇ ਆ॥

ਏਥੇ ਬੈਠਿਆਂ, ਅਵਤਾਰ ਸਿੰਘ, ਫੋਨ ਰੰਧਾਵੇ ਨੂੰ, ਮਿਲਾਂਦੇ ਆ।
ਘਰ ਵਾਲੇ, ਦੀਦਾਰ ਸਿੰਘ ਦੇ, ਕੰਨਾਂ ਨਾਲ ਫੋਨ, ਲਾਂਦੇ ਆ॥

ਉਹ, ਰੰਧਾਵੇ ਕੋਲੋਂ ਆਪੂੰ, ਉਹਦਾ ਹਾਲ ਚਾਲ, ਪੁੱਛਦੇ ਆ।
ਘਰ ਵਾਲੇ, ਇਹ ਵੇਖ ਸੁਣ, ਦੁੱਖੀ ਹੁੰਦੇ, ਲੁੱਛਦੇ ਆ॥

ਉਹ ਗੱਲ, ਤਾਈਂ ਸੁਣ ਕੇ, ਕਰਕੇ ਕੋਸ਼ਿਸ਼ ਮੂੰਹ, ਖੋਲਦਾ ਆ।
ਮਾੜ੍ਹੀ-ਮੋਟੀ, ਗੱਲ ਪੈਂਦੀ ਪੱਲੇ ਜਿੱਦਾਂ ਉਹ, ਬੋਲ੍ਹਦਾ ਆ॥

ਜਿਹੜੀ ਗੱਲ, ਸਮਝ ਆਈ, ਪਾਤਸ਼ਾਹ ਨੂੰ ਅਰਜ਼, ਕਰਨੀ ਆ।
ਅੰਦਰੋਂ ਉਹ, ਜਾਣਦਾ ਬਿਮਾਰੀ, ਮੈਨੂੰ ਹੀ ਪੈਣੀ, ਜਰਨੀ ਆ॥

'ਬੇਅੰਤ ਜੀ', ਅਵਤਾਰ ਸਿੰਘ ਨੂੰ, ਗੱਲ ਪੁੱਛਦੇ ਇੰਜ, ਆਪ ਆ।
ਫੋਨ ਕਿਹਨੂੰ, ਕੀਤਾ ਦੱਸੋ, ਜਿਹੜੀ ਵੀ ਕੋਈ, ਬਾਤ ਆ॥

ਮਸੂਦਪੁਰ ਵਾਲੇ, ਦੀਦਾਰ ਸਿੰਘ, ਦਾ ਮੈਂ ਪਤਾ, ਕੀਤਾ ਆ।
ਉਨ੍ਹਾਂ ਨੂੰ, ਅਧਰੰਗ ਦੇ, ਅਟੈਕ ਨੇ ਘੇਰ, ਲੀਤਾ ਆ॥

ਤਾਰੀ ਕਹਿੰਦਾ, ਪਾਤਸ਼ਾਹ ਜੀ, ਉਹ ਅਰਜ਼ ਲਈ, ਕਹਿੰਦਾ ਆ।
ਹਿੱਲ-ਡੁੱਲ ਵੀ, ਨਹੀਂ ਸਕਦਾ, ਬਸ ਲੇਟਿਆ ਹੀ, ਰਹਿੰਦਾ ਆ॥

ਉਂਝ, ਦਿਨੇ-ਰਾਤ ਆਪੂੰ ਉਹ, ਨਾਮ ਜਪੀ, ਜਾਂਦਾ ਆ।
ਪਾਤਸ਼ਾਹ ਜੀ, ਮੈਨੂੰ ਠੀਕ ਕਰੋ, ਇਹ ਅਰਦਾਸ ਕਰੀ, ਜਾਂਦਾ ਆ॥

ਸੱਚੇ-ਦਿਲੋਂ, ਕੀਤੀ ਅਰਦਾਸ, ਕਦੇ ਖ਼ਾਲੀ ਨਹੀਂ, ਜਾਂਦੀ ਆ।
ਦੁਖੀ ਹੋਵੇ, ਉਹਦਾ ਸਿੱਖ, ਝੱਟ ਖਿੱਚ ਪਾ, ਜਾਂਦੀ ਆ॥

ਤੁਸੀਂ ਕਰੋ, ਕਿਰਪਾ ਸੱਚੇ ਪਾਤਸ਼ਾਹ ਜੀ, ਅਵਤਾਰ ਸਿੰਘ, ਆਖ਼ਦਾ ਆ।
ਸਤਿਗੁਰੂ ਜੀ, ਸੋਚੀਂ ਪੈ ਗਏ, ਇਸ ਗੱਲ ਤਾਈਂ, ਭਾਂਪਦਾ ਆ॥

ਫਿਰ, ਪਾਤਸ਼ਾਹ ਜੀ ਨੇ ਤਾਰੀ, ਨੂੰ ਗੱਲ, ਸਮਝਾਈ ਆ।
ਭਗਉਤੀ ਤੇ, ਭਜਨ ਦੀ ਮਾਲਾ, ਦਸ ਦਿਨਾਂ ਲਈ, ਲਾਈ ਆ॥

ਨਾਲੇ ਕਹਿੰਦੇ, ਸਤਿਗੁਰਾਂ ਦੀ, ਕਿਰਪਾ ਹੋ, ਜਾਣੀ ਆ।
ਨਾਗ਼ਾ ਨਾ, ਉਹ ਪਾਵੇ ਗੱਲ, ਪੈਣੀ ਇਹ, ਨਿਭਾਣੀ ਆ॥

ਸਾਰੀ ਗੱਲ, ਅਵਤਾਰ ਸਿੰਘ ਨੇ, ਉਹਨੂੰ ਦੱਸ, ਦਿੱਤੀ ਆ।
ਕੋਈ ਨਾਗ਼ਾ, ਨਹੀਓਂ ਪਾਣਾ, ਗੱਲ ਵਾਹਵਾ ਕੱਸ, ਦਿੱਤੀ ਆ॥

ਹੁਣ ਸਤਿਗੁਰਾਂ, ਤੇਰੇ ਉੱਤੇ ਝੱਟ, ਕਿਰਪਾ ਕਰ, ਦੇਣੀ ਆ।
ਜਲਦੀ ਠੀਕ, ਹੋ ਜਾਣੈ, ਇਹ ਗੱਲ ਮੰਨ, ਲੈਣੀ ਆ॥

ਅੱਗੋਂ, ਦੀਦਾਰ ਸਿੰਘ ਨੇ ਵੀ, ਹੁਕਮ ਸਮਝ ਕੇ, ਵਜਾਇਆ ਆ।
ਦਸ, ਦਿਨ ਦੋਵੇਂ ਮਾਲਾ ਕਰ, ਅਧਰੰਗ ਨੂੰ, ਭਜਾਇਆ ਆ॥

ਇੰਜ, ਸਤਿਗੁਰਾਂ ਕੀਤੀ ਕਿਰਪਾ, ਅਧਰੰਗ ਹੋਇਆ, ਠੀਕ ਆ।
ਪਾਤਸ਼ਾਹ ਜੀ, ਦੀ ਗੱਲ ਹੁੰਦੀ, ਜਿਵੇਂ ਪੱਥਰ ਉਤੇ, ਲੀਕ ਆ॥

ਜਦੋਂ, ਦੀਦਾਰ ਸਿੰਘ ਟੁਰਕੇ, ਹਸਪਤਾਲ ਵੱਲ, ਜਾਂਦਾ ਆ।
ਡਾਕਟਰ, ਵੇਖ਼ ਕੇ ਹੈਰਾਨ, ਕੁਝ ਸਮਝ ਨਹੀਂ, ਪਾਂਦਾ ਆ॥

ਐਨੀ ਜਲਦੀ, ਕਿਵੇਂ ਠੀਕ ਹੋਇਆ, ਉਹ ਆਪੂੰ, ਹੈਰਾਨ ਆ।
ਹੈ ਡਾਕਟਰਾਂ ਦਾ, ਡਾਕਟਰ ਕਿਹੜਾ, ਉਹ ਵੀ ਵਾਧੂ, ਪਰੇਸ਼ਾਨ ਆ॥

ਉਸ ਕਿਹੜੀ ਹੈ, ਦਵਾਈ ਦਿੱਤੀ, ਅਗੋਂ ਉਹ, ਹੱਸਦੇ ਆ।
ਮੈਨੂੰ ਸਤਿਗੁਰੂ ਜੀ ਨੇ, ਠੀਕ ਕੀਤਾ, ਦੀਦਾਰ ਸਿੰਘ, ਦੱਸਦੇ ਆ॥

ਮੈਂ ਝੱਟ, ਹੋਇਆ ਠੀਕ ਮੇਰੇ, ਸਤਿਗੁਰੂ ਜੀ ਦੀ, ਵਡਿਆਈ ਆ।
ਏਥੇ ਡਾਕਟਰਾਂ, ਦੀ ਦਵਾਈ, ਕਿਸੇ ਕੰਮ ਨਹੀਂ, ਆਈ ਆ॥

ਅਸੀਂ ਜੀਵ, ਭੁੱਲਣਹਾਰ ਹਾਂ, ਉਹ ਆਪੇ ਰੱਖ, ਲੈਂਦਾ ਆ।
ਪ੍ਰੀਖ਼ਿਆ ਵੀ, ਕਦੇ-ਕਦੇ, ਆਪੂੰ ਵੱਖ, ਲੈਂਦਾ ਆ॥

ਉਹਦੇ ਘਰ, ਦੱਸੋ ਕਿਸੇ ਗੱਲ, ਦੀ, ਕੋਈ, ਥੋੜ ਆ।
ਉਹਨੂੰ ਤਾਂ, ਬੱਸ ਇਕੋ, ਸੱਚੀ-ਸ਼ਰਧਾ ਦੀ, ਲੋੜ ਆ॥

ਇਹ ਹੈ ਇੱਕ, ਚੋਜ ਜਿਹੜਾ, ਤੁਹਾਨੂੰ ਮੈਂ, ਸੁਣਾਇਆ ਆ।
ਮੈਂ ਤੁਹਾਡੇ ਨਾਲ ਰੱਲ ਕੇ, ਜੱਸ ਸਤਿਗੁਰਾਂ ਦਾ, ਗਾਇਆ ਆ॥

ਉਹਦੇ ਕੀਤੇ, ਚੋਜਾਂ ਦਾ, ਨਾ ਦਿੱਸਦਾ ਕੋਈ, ਅੰਤ ਆ।
'ਰਤਨ' 'ਸੱਚਾ ਪਾਤਸ਼ਾਹ', ਬੇਅੰਤ ਆ, ਬੇਅੰਤ ਆ, ਬੇਅੰਤ ਆ॥

***

# NAMDARI FRESH

ਹੈ ਇਹ, ਨਵੇਂ ਜ਼ਮਾਨੇ, ਦਾ ਪਹਿਲਾ ਜਤਨ,
ਜਿਸ ਵਿੱਚ ਹੈ, ਸਿਹਤ ਸਮਾਈ।
ਏਥੇ ਸਭ ਕੁਝ, ਸਮੇਂ ਨਾਲ ਹੀ ਪੱਕਿਆ,
ਨਾ Injection ਦੀ, ਲੋੜ ਅਜ਼ਮਾਈ।
Pesticide ਨਹੀਂ, ਏਥੇ ਪਾਏ ਜਾਂਦੇ,
ਆਪਣੇ ਫਾਰਮਾਂ ਤੋਂ, ਤਾਜ਼ੀ ਫਸਲ ਹੈ ਆਈ।
Practically, ਇਹ Pure, Vegetarian ਸਟੋਰ ਹੈ,
ਅਸੀਂ ਨਹੀਂ ਕੋਈ, ਐਵੇਂ ਗੱਲ ਬਣਾਈ।
"ਬੇਅੰਤ ਜੀ" ਦੀ, ਬਖ਼ਸ਼ਿਸ਼ ਠਾਕੁਰ ਉਦੇ ਸਿੰਘ ਤੇ,
ਇਹ Organic, ਸਟੋਰ ਜੋ ਖੁੱਲ੍ਹਿਆ।
ਤੁਸੀਂ ਚੰਗੀ ਸਿਹਤ, ਦਾ ਰਾਜ਼ ਪਛਾਣੋ,
'ਰਤਨ' ਰਵ੍ਹੇ ਨਾਂ ਇੰਜ, ਕੋਈ ਭੁੱਲਿਆ॥

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਮੇਰੇ ਜੀਵਨ ਦਾ, ਚਾਨਣ ਮੁਨਾਰਾ ਤੂਹੀਓਂ,
ਮਾਲਿਕ ਸਮੇਂ ਦਾ, ਤੂੰ ਮਿਹਰਵਾਨ ਸਤਿਗੁਰ।
ਮੈਨੂੰ ਇੱਥੋਂ ਤੱਕ, ਆਪੇ ਪੁਚਾਉਣ ਵਾਲਾ,
ਦੀਨ-ਦਿਆਲ ਨਾਲੇ, ਗਿਆਨਵਾਨ ਸਤਿਗੁਰ।
ਮੇਰਾ ਮਾਣ ਤੇ ਤਾਣ, ਵੀ ਤੂਹੀਓਂ ਦਾਤਾ,
ਪ੍ਰੀਤਾਂ ਪੌਣ ਵਾਲਾ, ਪ੍ਰੀਤਵਾਨ ਸਤਿਗੁਰ।
ਜੋ ਲਿਖਵੌਂਦੇ ਉਹੀਓ, ਕੁਝ ਲਿੱਖੀ ਜਾਂਦਾ,
ਆਪੂੰ ਆਪ ਜੀ ਦਾ, ਕਦਰਦਾਨ ਸਤਿਗੁਰ।
ਉਪਦੇਸ਼ ਤੁਹਾਡੇ ਹਨ, ਜੀਵਨ ਵਿੱਚ ਗਿਆਨ ਵੰਡਦੇ,
ਜਿਵੇਂ ਗੀਤਾ, ਗ੍ਰੰਥ ਕੁਰਾਨ ਆਪੇ।
ਮੇਰੇ ਜੀਵਨ ਦੀ, ਉੱਚੀ ਉੜਾਨ ਤੂਹੀਓਂ,
ਤੂੰ ਬੇਅੰਤ ਆਪੇ, ਤੂੰ ਮਹਾਨ ਆਪੇ॥

ਤੇਰੀਆਂ ਬਰਕਤਾਂ ਦਾ, ਨਾ ਕਿਧਰੇ ਅੰਤ ਜਾਪੇ,
ਆਪੇ ਬਰਕਤਾਂ, ਵੰਡਦਾ ਥੱਕਦਾ ਨਹੀਂ।
ਕਿਸੇ ਕੋਲੋਂ ਤੂੰ, ਆਪੂੰ ਪੁੱਛਦਾ ਨਹੀਂ,
ਦੇਣ ਲੱਗਿਆਂ ਵੀ, ਆਪੂੰ ਅੱਕਦਾ ਨਹੀਂ।
ਕੌੜੇ ਦਿਲਾਂ ਵਿੱਚ, ਭਰੇਂ ਮਿਠਾਸ ਏਦਾਂ,
ਸੀਨੇ ਲਾਣ ਲੱਗਿਆਂ, ਆਪੂੰ ਝੱਕਦਾ ਨਹੀਂ।
ਕੰਨਾ 'ਚ ਮਾਰਕੇ, ਫੂਕ ਜੋ ਦਾਤ ਦੇਨੈ,
ਹੱਥੀਂ ਬੀ ਪਾਕੇ, ਮੁੜ ਤੱਕਦਾ ਨਹੀਂ।
ਦੇਂਦਾ ਦਈ ਜਾਵੇ, ਲੈਂਦਾ ਲਈ ਜਾਵੇ,
ਤੂੰ ਅਜੇਹਾ ਹਿਸਾਬ, ਤਾਂ ਰੱਖ਼ਦਾ ਨਹੀਂ।
ਆਪਣੇ ਸਤਿਗੁਰੂ ਨੂੰ, ਜਿਹੜਾ ਵਿਸਾਰ ਬਹਿੰਦਾ,
ਭਾਵੇਂ ਲੱਖ਼ਦਾ ਹੋਵੇ, ਰਹਿੰਦਾ ਕੱਖ਼ਦਾ ਨਹੀਂ॥

ਤੇਰੇ ਦਿੱਤੇ ਉਪਦੇਸ਼ਾਂ, ਨੂੰ ਕਿਵੇਂ ਭੁੱਲੀਏ,
ਜੀਵਨ ਬਦਲ ਜਾਂਦੇ, ਉਹਨਾਂ ਤਾਈਂ ਸੁਣਕੇ।
ਅਗਲੇ ਪਾਸੇ ਦਾ ਡਰ, ਵੀ ਮੁੱਕ ਜਾਂਦਾ,
ਫ਼ਲੀਭੂਤ ਹੋਈਏ, ਤਾਣੇ ਤਾਈਂ ਬੁਣਕੇ।

ਆਪਣੇ ਜੀਵਨ ਵਿੱਚ, ਮਹਿਕ ਖ਼ਿਲਾਰ ਲਈਏ,
ਹੱਥੀਂ ਫੁੱਲ ਗੁਲਾਬ, ਦੇ ਤਾਈਂ ਚੁਣਕੇ।
ਹਕੀਮ ਆਖ਼ਦਾ, ਦਵਾਈ ਦਾ ਅਸਰ ਬਹੁਤਾ,
ਜੇਕਰ ਪੀਵੇਂ ਦਵਾਈ, ਤੇ ਤਾਈਂ ਪੁਣਕੇ।
ਦਵਾਈ ਨਾਲ, ਜ਼ਰੂਰੀ ਪਰਹੇਜ਼ ਕਰੀਏ,
ਭਾਵੇਂ ਥੋੜ੍ਹੀ ਖ਼ੁਰਾਕ, ਵੀ ਪੀ ਹੋਵੇ।
ਮਰਿਯਾਦਾ ਵਿੱਚ ਰਹਿ ਕੇ, ਕਰੋ ਪਾਠ-ਪੂਜਾ,
ਤੁਹਾਡੀ ਜ਼ਿੰਦਗੀ, ਵੱਡਿਆਂ ਦੀ ਲੀਹ ਹੋਵੇ॥

ਸਾਡੇ ਜੀਵਨ ਵਿੱਚ, ਮੰਗਾਂ ਬਥੇਰੀਆਂ ਨੇ,
ਕੰਮ ਇਨ੍ਹਾਂ ਬਿਨਾਂ, ਵੀ ਚੱਲ੍ਹਦਾ ਨਹੀਂ।
ਇੱਕ ਦੋ ਵੱਲ ਕਰੀਂ ਧਿਆਨ ਸਤਿਗੁਰ,
ਆਪੂੰ ਬਹੁਤੀਆਂ ਮੱਲ੍ਹਾਂ, ਮੈਂ ਮੱਲ੍ਹਦਾ ਨਹੀਂ।
ਕਵੀ ਤੁਸੀਂ, ਬਣਾਇਆ ਆਪ ਮੈਨੂੰ,
ਉਪਮਾ ਲਿੱਖੀ ਜਾਵਾਂ, ਪਤਾ ਕੱਲ੍ਹ ਦਾ ਨਹੀਂ।
ਬਖ਼ਸ਼ਿਸ਼ ਕਰਦੇ, ਉੱਚੀ ਉੜਾਨ ਹੋਵੇ,
ਤੇਰੀ ਮਿਹਰ ਬਾਝੋਂ, ਕੁਝ ਵੀ ਫੱਲਦਾ ਨਹੀਂ।
ਮੇਰੀ ਕਲਮ ਨੂੰ, ਦਿਉ ਵਰਦਾਨ ਐਸਾ,
ਨਾਨਕ ਨਾਮ ਦੀ, ਚੜ੍ਹਦੀ ਕਲਾ ਹੋਵੇ।
'ਰਤਨ' ਸ਼ਬਦ ਭੰਡਾਰ, ਨਾ ਕਦੇ ਮੁੱਕੇ,
ਤੇਰੇ ਭਾਣੇ, ਸਰਬੱਤ ਦਾ ਭਲਾ ਹੋਵੇ॥

***

## ਰੁਬਾਈਆਂ

ਸਭਨਾਂ ਜੀਆਂ ਦਾ, ਮਾਲਿਕ ਇੱਕੋ, ਉਹਨੂੰ ਕਿਸੇ ਰੂਪ, ਵਿੱਚ ਮੰਨੋ।
ਸੀਸ ਝੁਕਾਇਆਂ, ਹੀ ਕੁਝ ਮਿਲਣੈ, ਇਸ ਗੱਲ ਨੂੰ, ਪੱਲੇ ਬੰਨੋ।
ਇਹ ਮੇਰਾ ਏ, ਇਹ ਤੇਰਾ ਏ, ਛੱਡ ਦਿਉ, ਸਭੇ ਗੱਲ੍ਹਾਂ,
'ਰਤਨ' ਚੰਗਾ ਜੇ ਮਨ, ਮਨ ਜਾਏ, ਨਹੀਂ ਤਾਂ, ਇਸਨੂੰ ਡੰਨੋ॥

***

ਤੇਰੀਆਂ ਸਿਫ਼ਤਾਂ, ਸੁਣ ਕੇ ਸਤਿਗੁਰ, ਮੈਂ ਹਾਂ ਅੰਦਰ ਤੱਕ ਨਸ਼ਿਆਇਆ।
ਸਾਧ-ਸੰਗਤ ਵਿੱਚ, ਆ ਕੇ ਜਦ ਤੋਂ, ਤੇਰਾ ਦਰਸ਼ਨ, ਪਾਇਆ।
ਗੁਨਾਹਗਾਰ ਨੂੰ, ਕੀ ਫਲ ਮਿਲਣੈ, ਜਿਸ ਸਿਫ਼ਤ-ਸਲਾਹ ਨਹੀਂ ਕੀਤੀ,
ਮਨ ਤਾਂ 'ਰਤਨ' ਉਡਾਰੀਆਂ ਮਾਰੇ, ਇਸ ਨੂੰ ਰੋਕ, ਨਾ ਪਾਇਆ॥

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਰਜ਼ਾ ਅਨੁਸਾਰ ਚੁੱਪੀ ਧਾਰ ਲਈ ਸੀ

ਕਾਹਦੀ ਬਿਰਤੀ, ਬਣਾਈ ਆ, ਚੁੱਪ ਕਰ ਕੇ,
ਆਪੇ ਪਰਖ਼ ਲੈਨੇ, ਕੋਲੋਂ ਲੰਘਿਆਂ ਨੂੰ।
ਤੇਰੀ ਚੁੱਪ ਵਾਲੇ ਤੀਰ, ਚੀਰ ਜਾਂਦੇ,
ਹੈਂਕੜਬਾਜਾਂ ਦੇ, ਗਲੇ 'ਚੋਂ ਖੰਗਿਆ ਨੂੰ।
ਤੇਰੇ ਕੋਲ ਆਇਆਂ, XRAY ਹੋ ਜਾਂਦਾ,
ਤੂੰ ਆਪੇ ਪਰਖ਼ ਲੈਨੇ, ਮਾੜੇ-ਚੰਗਿਆਂ ਨੂੰ।
ਗੱਲ ਸ਼ਰਧਾ-ਪਿਆਰ ਦੀ, ਜਾਣਕੇ ਤੂੰ,
ਦਾਤਾਂ ਦੇਈ ਜਾਨੈ ਮੂੰਹੋਂ ਮੰਗਿਆਂ ਨੂੰ।
ਤੇਰੇ ਕੋਲੋਂ ਭਲਾ, ਕੋਈ ਲੁਕਾਏਗਾ ਕੀ,
ਘਰੋਂ ਟੁਰਦਿਆਂ ਹੀ ਤੈਨੂੰ, ਖ਼ਬਰ ਲੱਗ ਜਾਂਦੀ।
ਕੀ ਸੋਚ ਕੇ ਆਇਆ, ਮਨ ਦੇ ਵਿੱਚ,
ਚੁੱਪ-ਚੁਪੀਤਿਆਂ ਉਹ, ਬੱਤੀ ਜੱਗ ਜਾਂਦੀ॥

ਚੁੱਪ-ਚਾਪ ਤੂੰ ਆਪੇ, ਕਿੰਜ ਪਰਖ਼ ਲੈਨੇ,
ਗੱਠੜੀ ਪਾਪਾਂ ਵਾਲੀ, ਬਿਨਾਂ ਖੋਹਲਿਆਂ ਹੀ।
ਪਤਾ ਲੱਗ ਜਾਂਦੈ ਤੈਨੂੰ, ਵਿੱਚ ਪਾਪ ਕਿੰਨੇ,
ਕਿੰਨੇ ਪੁੰਨ ਉਹਦੇ, ਬਿਨਾਂ ਬੋਲਿਆਂ ਹੀ।
ਤੇਰੀ ਪਾਰਖ਼ੂ ਨਜ਼ਰ, ਝੱਟ ਇਹ ਪਰਖ਼ ਲੈਂਦੀ,
ਘੱਟ-ਘੱਟ ਹੁੰਦੈ, ਬਿਨਾਂ ਤੋਲਿਆਂ ਹੀ।
ਤੇਰੀ ਚੁੱਪ ਤੋਂ ਬਚਣਾ, ਏ ਬਹੁਤ ਔਖ਼ਾ,
ਲੇਖਾ ਪਊ ਦੇਨਾ, ਭਾਰੇ ਹੌਲਿਆਂ ਵੀ।
ਤੂੰ ਜਿਹਦੀ ਪਾਪਾਂ ਦੀ, ਗੱਠੜੀ ਖੋਹਲ ਬੈਠੋਂ,
ਉਹਨੂੰ ਦਿਲ ਤਾਈਂ, ਸਾਫ਼ ਕਰ ਦੇਨੈ।
ਜਾਣ-ਬੁਝ ਕੇ ਨਹੀਂ, ਕੀਤੇ ਪਤਾ ਤੈਨੂੰ,
ਉਹਦੇ ਸਾਰੇ ਗੁਨਾਹ, ਮਾਫ਼ ਕਰ ਦੇਨੈ॥

ਜਿਹਨੇ ਸੱਚੇ-ਦਿਲੋਂ, ਮੁਆਫ਼ੀ ਮੰਗ ਲੀਤੀ,
ਉਹਦੇ ਵਿੱਚ ਰਹਿੰਦਾ, ਕੋਈ ਵੱਟ ਤਾਂ ਨਹੀਂ।
ਏਥੇ ਔਂਦਿਆਂ ਹੀ, ਖਾਤਾ ਖੁੱਲ੍ਹ ਜਾਣਾ,
ਲੇਖ਼ਾ ਤੇਰਾ ਦਿੱਸਦਾ, ਸਫ਼ਾ-ਚੱਟ ਤਾਂ ਨਹੀਂ।
ਸਾਹਮਣੇ ਆਉਂਦਿਆਂ ਹੀ, ਪਤਾ ਲੱਗ ਜਾਣਾ,
ਵਿੱਚ ਇਹਨਾਂ ਦੇ ਕੋਈ, ਖਟ-ਪਟ ਤਾਂ ਨਹੀਂ।
ਉਹ ਕਿਵੇਂ ਬਚੇਗਾ, ਜਿਹਨੇ ਗੁਨਾਹ ਕੀਤੇ,
ਤੇਰੀ ਪਾਰਖੂ ਨਜ਼ਰ ਕੋਈ ਘੱਟ ਤਾਂ ਨਹੀਂ।
ਤੇਰੇ ਦਰ ਤੇ ਕੋਈ, ਜਿਹੜਾ ਵੀ ਝੁੱਕ ਆਇਆ,
ਆਪੇ ਸਤਿਗੁਰੂ, ਉਸ ਨੂੰ ਮਾਣ ਦਿੰਦੇ।
ਉਹਦੀ ਪਿੱਠ ਤੇ, ਹੱਥ ਹਮੇਸ਼ਾਂ ਰਖਦੈ,
ਆਪਣੇ ਕੋਲੋਂ ਉਹਨੂੰ, ਕਿਤੇ ਨਹੀਂ ਜਾਣ ਦਿੰਦੇ॥

ਤੇਰੀ ਚੁੱਪ ਇੰਜ, ਬਹੁਤ ਕੁਝ ਬੋਲਦੀ ਏ,
ਤੇਰੇ ਨਾਲ ਹੈ, ਸੁਖੀ ਸੰਸਾਰ ਸਾਡਾ।
ਅਸੀਂ ਕਲਜੁਗੀ ਜੀਵ ਹਾਂ, ਭੁੱਲਣਹਾਰ ਆਪੂੰ,
ਤੇਰੇ ਬਿਨਾਂ ਨਹੀਂ ਕੋਈ, ਵੀ ਬਖ਼ਸ਼ਣਹਾਰ ਸਾਡਾ।
ਕਿਤੇ ਤੇਰੇ ਉਪਕਾਰਾਂ, ਨੂੰ ਭੁੱਲ ਜਾਈਏ,
ਤਾਂ ਜਿਉਣਾ ਹੋ ਜਾਉ, ਆਪੇ ਖ਼ਵਾਰ ਸਾਡਾ।
ਤੇਰੇ ਦਰਸ਼ਨਾਂ ਵਿੱਚ ਸਤਿਗੁਰੂ, ਬੇਅੰਤ ਸੁਖ ਨੇ,
ਤਾਹੀਓਂ ਚੱਲਦਾ ਹੈ, ਬੇਅੰਤ ਵਿਹਾਰ ਸਾਡਾ।
ਸ੍ਰੀ ਭੈਣੀ ਸਾਹਿਬ ਦੀ, ਧੂੜੀ ਨੂੰ ਲਾ ਮੱਥੇ,
ਸੁੱਖ ਸਾਰੇ ਜਹਾਨ, ਦੇ ਪਾ ਲਈਏ।
ਕੀ ਹੋਇਆ ਹੁਣ, ਬੋਲਾਂ ਨੂੰ ਤਰਸਦੇ ਹਾਂ,
ਦਰਸ਼ਨ ਕਰ ਕੇ, ਭਾਗ ਜਗਾ ਲਈਏ॥

ਜਾਪੇ ਪਾਪਾਂ, ਗੁਨਾਹਾਂ ਦੀ ਦੌੜ ਲੱਗੀ,
ਬਖ਼ਸ਼ਿਸ਼ ਕਰਕੇ, ਆਪਣੇ ਨਾਲ ਜੋੜੀ ਰੱਖੀਂ।
ਕਿਧਰੇ ਚਿੱਕੜ ਵਿੱਚਾਲੇ, ਨਾ ਫੱਸ ਜਾਈਏ,
ਇਹ ਬੂਟਾ ਨਾ, ਕੁਮਲ੍ਹਾਏ ਆਪੇ ਗੋਡੀ ਰੱਖੀਂ।
ਮਨ ਸਾਡਾ ਰਵ੍ਹੇ, ਚਰਨਾਂ ਦੇ ਨਾਲ ਜੁੜਿਆ,
ਕਿਰਪਾ ਬਹੁਤੀ ਰੱਖੀਂ, ਭਾਵੇਂ ਥੋੜ੍ਹੀ ਰੱਖੀਂ।

ਸਾਡਾ ਮਨ ਜੇ ਭਟਕਦਾ ਫਿਰੇ ਕਿਧਰੇ,
ਸੋਟੀ ਹੱਥ ਵਿੱਚ ਲੈ, ਇਹਨੂੰ ਮੋੜੀ ਰੱਖੀਂ।
ਤੇਰੀ ਚੁੱਪ ਸਾਰੇ, ਰਾਜ਼ ਖੋਲ੍ਹਦੀ ਏ,
ਸਾਹਮਣੇ ਆਇਆਂ ਤੂੰ, ਹੰਕਾਰ ਨੂੰ ਸਾੜ ਦੇਨੈ।
'ਰਤਨ' ਨੂੰ ਸਦਾ ਲਈ, ਆਪਣਾ ਬਣਾ ਲੈਨੇ,
ਪੁੰਨ ਰੱਖ ਲੈਨੇ, ਪਾਪ ਝਾੜ ਦੇਨੈ॥

***

## ਰੁਬਾਈਆਂ

ਦੁਰਯੋਧਨ ਨੂੰ, ਛੱਡ ਕੇ ਆਪੇ, ਬਿੱਦਰ ਜਿਹਾਂ ਨੂੰ, ਗਲੇ ਲਗਾਵੇਂ।
ਮਾਲ-ਪੂੜੇ, ਛੱਡ ਕੇ ਸੱਜਣਾਂ, ਬਿੱਦਰ ਦਾ ਸਾਗ, ਅਲੂਣਾ ਖਾਵੇਂ।
ਰਾਏ ਸਿੰਘ ਜਾਂ, ਯਾਦ ਸੀ ਕੀਤਾ, ਆਪੇ ਆਣ, ਬਚਾਇਆ ਤੂਹੀਓਂ,
ਜਿਹੜਾ ਤੇਰੇ, ਜੋਗਾ ਹੋਇਆ, 'ਰਤਨ' ਉਸ ਦਾ ਤੂੰ, ਬਣ ਜਾਵੇਂ॥

***

ਘਰ ਵੀ ਤੇਰਾ, ਬਾਹਰ ਵੀ ਤੇਰਾ, ਹਰ ਪਾਸੇ ਹੈ, ਤੇਰਾ ਪਸਾਰਾ।
ਕੰਮ ਸਿਰੇ ਨਾ, ਕਦੇ ਵੀ ਚੜ੍ਹਦਾ, ਭਾਵੇਂ ਜੁੱਟ ਪਏ, ਟੱਬਰ ਸਾਰਾ।
ਮੱਲ੍ਹ ਮਾਰ ਕੇ ,ਬੈਠਾ ਕੋਈ, ਹਿੱਲਣ ਦਾ ਜੋ, ਨਾਂ ਨਹੀਂ ਲੈਂਦਾ,
'ਰਤਨ' ਮਿਹਰ, ਜੇ ਹੋਵੇ ਤੇਰੀ, ਉਹ ਹਿੱਲ ਜਾਏ, ਸਾਰੇ ਦਾ ਸਾਰਾ॥

***

ਤੂੰ ਦਾਤਾ, ਹੀ ਦਾਤਾਂ ਦਾ ਮਾਲਕ, ਹੈਂ ਤੂਹੀਓਂ ਦੇਵਨਹਾਰ ਦਾਤਾਰ।
ਇਸ ਬੇਸਮਝ ਨੂੰ, ਬਖ਼ਸ਼ ਦੇ ਸਮਝਾਂ, ਕਰ ਰਹਿਮਤ, ਭਰ ਭੰਡਾਰ।
ਦਾਤਾ ਇਹਦੀ ਕਲਮ ਨੂੰ, ਦਈਂ ਸਵਾਰ, ਤੂੰ ਕਰ ਕੇ ਬਖ਼ਸ਼ਿਸ਼,
ਹੈ ਨਾਮ ਤੇਰੇ ਦੀ, ਮਹਿਮਾ ਉੱਚੀ, ਕੋਈ 'ਰਤਨ' ਨਾ ਪਹੁੰਚਣਹਾਰ॥

***

ਤੇਰੀ ਰਹਿਮਤ, ਤੇਰੀ ਬਖ਼ਸ਼ਿਸ਼ ਦਾ, ਕਿਸੇ ਅੰਤ, ਕਦੀ ਨਹੀਂ ਪਾਇਆ।
ਜਦ ਤੂੰ ਚਾਹਿਆ, ਜਿਸ ਨੂੰ ਚਾਹਿਆ, ਉਸ ਤਾਈਂ, ਵਡਿਆਇਆ।
ਜਿਸ ਤੇ, ਤੇਰੀ ਮੇਹਰ ਹੋਈ, ਬੱਸ ਉਸ ਤੇ, ਰੰਗਤ ਆਈ,
ਅੱਜ 'ਰਤਨ' ਵੀ, ਤੈਥੋਂ ਚਾਨਣ ਮੰਗੇ, ਇਹਦਾ ਮਨ ਜਾਵੇ ਰੁਸ਼ਨਾਇਆ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਚੋਜ

# ਮੇਰੀ ਆਪਣੀ ਹੱਡ ਬੀਤੀ

(ਸਤੰਬਰ 2006, ਕਨੇਡਾ, ਟੋਰਾਂਟੋ ਗੁਰਦੁਆਰੇ
ਵਿੱਚ, ਜੱਪ-ਪ੍ਰਯੋਗ ਸਮੇਂ ਬਖ਼ਸ਼ਿਸ਼ ਹੋਈ)

ਜੱਪ-ਪ੍ਰਯੋਗ ਦੀ, ਸ਼ੁਰੂਆਤ ਸੀ, ਕਿਧਰੇ ਮੈਂ ਨਾ ਵਾਂਝਿਆਂ, ਰਹਿ ਜਾਂ।
ਅੰਮ੍ਰਿਤ-ਛਕਣ ਦੀ, ਵਾਰੀਉਂ ਕਿਧਰੇ, ਕਿਤੇ ਮੈਂ ਨਾ ਪਿੱਛੇ, ਰਹਿ ਜਾਂ।
ਧਰਮਸ਼ਾਲ, ਸਤਿਗੁਰੂ ਦਾ ਦਰ ਹੈ, ਇੰਜ ਮੈਂ ਨਾ ਬਾਹਰ, ਰਹਿ ਜਾਂ।
ਝੱਟ ਅਰਦਾਸ 'ਚ, ਸ਼ਾਮਿਲ ਹੋ ਕੇ, ਜਾ ਵਿੱਚ ਸੰਗਤ ਦੇ, ਬਹਿ ਜਾਂ।
ਅੱਗੋਂ ਮੈਂ, ਹੁਣ ਦੱਸਣ ਲੱਗਾਂ, ਜਿਵੇਂ ਉੱਥੇ ਮੇਰੇ ਨਾਲ, ਸੀ ਬੀਤੀ।
ਦਾਸ ਨੂੰ ਰੱਖਿਆ, ਸਤਿਗੁਰੂ ਜੀ ਆਪੇ, ਪੱਤ ਸਭਨਾਂ ਦੀ, ਰੱਖ ਲੀਤੀ॥

ਸਟੇਜ 'ਤੇ ਬੈਠਿਆਂ ਵੇਦੀ ਵਾਲਾ Square Pipe, ਆਣ ਮੇਰੇ ਸਿਰ, ਵੱਜਿਆ।
ਅਚਨਚੇਤ, ਜਿਵੇਂ ਆ ਡਿੱਗਿਆ, ਜਾਪਿਆ ਜਿਵੇਂ ਗੜ-ਗੜ, ਬੱਦਲ ਗੱਜਿਆ।
ਮੈਂ ਕੀਤਾ, ਸਤਿਗੁਰੂ ਦਾ ਸ਼ੁਕਰਾਨਾ, ਜਿਹਨੇ ਸਿਰ ਮੋਟੀ ਦਸਤਾਰ, ਨਾਲ ਕੱਜਿਆ।
ਜਿਹਨੇ ਵੀ, ਪਾਈਪ ਨੂੰ ਡਿੱਗਦਾ ਵੇਖਿਆ, ਝੱਟ ਉੱਠਕੇ, ਮੇਰੇ ਵੱਲ ਭੱਜਿਆ।
ਜੱਪ-ਪ੍ਰਯੋਗ, ਨਿਰਵਿਘਨ ਹੋਣ ਦੀ, ਸੂਬਾ ਰੇਸ਼ਮ ਸਿੰਘ ਨੇ, ਸੀ ਕੀਤੀ ਅਰਦਾਸ।
ਤਾਂ ਸਤਿਗੁਰੂ ਜੀ ਨੇ, ਮੇਰੀ ਰੱਖਿਆ ਕਰ, ਇੰਜ ਸਭਨਾਂ ਨੂੰ, ਦਿੱਤੀ ਧਰਵਾਸ॥

ਅੱਗੋਂ ਸਤਿਗੁਰੂ ਜੀ ਨੇ, ਜਿਹਨੂੰ ਉੱਦਮ ਦਿੱਤਾ, ਉਹ ਝੱਟ ਸੀ ਉੱਠ, ਕੇ ਆਇਆ।
ਦੋਹਾਂ-ਚੌਹਾਂ, ਝੱਟ ਕੱਠਿਆਂ ਰੱਲ ਕੇ, ਵੇਦੀ ਵਾਲੇ ਪਾਈਪ ਨੂੰ, ਝੱਟ ਹਟਾਇਆ।
ਕਿਸੇ ਨੇ, ਮੇਰੇ ਸਿਰ ਨੂੰ ਘੁੱਟਿਆ, ਕਿਸੇ ਮੈਨੂੰ ਉਥੋਂ, ਆਣ ਉਠਾਇਆ।
ਇੱਕ ਨੇ, ਮੇਰੇ ਮੋਢੇ ਨੂੰ ਘੁੱਟਿਆ, ਕਿਸੇ ਫੜ ਪਾਣੀ, ਆਣ ਪਿਲਾਇਆ।
ਜੱਪ-ਪ੍ਰਯੋਗ ਵਿੱਚ, ਵਰਨੀ ਦੀ Duty ਦਿੰਦਿਆਂ, ਸਤਿਗੁਰੂ ਜੀ ਆਪੇ, ਆਣ ਬਚਾਇਆ।
ਖ਼ਬਰੇ, ਕਿੱਡਾ ਸੰਕਟ ਸੀ ਇਹ,ਜਿਹੜਾ ਉਹਨੇ ਏਦਾਂ ਹੀ, ਕੱਟ ਵਿਖ਼ਾਇਆ॥

ਦਰਦ ਹੋਈ, ਉਦੋਂ ਵਾਹਵਾ ਮੈਨੂੰ, ਸਿਰ ਤਾਈਂ ਘੁੱਟਿਆ, ਠੀਕ ਸੀ ਹੋਇਆ।
ਮੈਨੂੰ ਦਰਦ ਉਦੋਂ, ਸੀ ਹੋਈ ਵਧੇਰੀ, ਜਾਪੇ ਖ਼ਬਰੇ, ਕੀ ਕੀ ਹੋਇਆ।
ਅੰਦਰੋਂ ਅਰਦਾਸ, ਕਰਨ ਕਰਕੇ ਹੀ, ਕੋਈ ਦੁੱਖ ਹੋਰ, ਰਤਾ ਨਹੀਂ ਪੋਹਿਆ।
ਡਾਕਟਰ ਨੇ, ਚੈਕ ਕਰਕੇ ਦੱਸਿਆ, ਸੀ ਅੰਦਰ ਵੀ, ਕੁਝ ਨਹੀਂ ਹੋਇਆ।
ਹਲਦੀ ਤੇ ਘਿਓ, ਦੁੱਧ ਵਿੱਚ ਪਾਕੇ, ਕੁਝ ਦਿਨ ਸੀ, ਇੰਜ ਪੀਤਾ।
ਦਰਦ ਵੀ, ਸਿਰ ਚੋਂ ਭੱਜ ਗਈ, 'ਬੇਅੰਤ ਜੀ' ਨੇ 'ਰਤਨ' ਨੂੰ, ਇੰਜ ਰੱਖ ਲੀਤਾ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਚੋਜ

# ਜ਼ਾਹਰਾ ਕਰਾਮਾਤ

(ਆਪਣੇ ਸਿੱਖ ਹਰਵਿੰਦਰ ਸਿੰਘ 'ਤੇ ਬਖ਼ਸ਼ਿਸ਼)

ਸਤਿਗੁਰੂ ਸਿੱਖ ਦੀ ਕਰੈ ਪ੍ਰਿਤਪਾਲ, ਸੇਵਕ ਕਉ ਗੁਰ ਸਦਾ ਦਇਆਲ।
ਭੀੜ ਬਣੇ ਤਾਂ ਰੱਖਿਆ ਕਰਦੇ, ਆਪ ਸੇਵਕ ਲਈ ਹਾਜ਼ਰੀ ਭਰ ਦੇ।
ਕਈ ਵਾਰੀ ਸਿੱਖ ਤਾਈਂ ਬਚਾਂਦੇ, ਕੋਲ ਹੁੰਦਿਆਂ ਵੀ ਨਜ਼ਰ ਨਹੀਂ ਆਂਦੇ।
ਇਹੋ ਗੱਲ ਹੈ ਸੋਚਣ ਵਾਲੀ, ਨਾਲ ਸ਼ਰਧਾ-ਭਾਵਨਾ ਬੋਚਣ ਵਾਲੀ।
ਕਦੀ-ਕਦੀ ਜ਼ਾਹਰਾ ਕਰਾਮਾਤ ਦਿਖਾਂਦੇ, ਆਈ ਬਲਾ ਨੂੰ ਦੂਰ ਭਜਾਂਦੇ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪ, ਛੋੜ ਜਾਂਦੇ ਹਨ ਆਪਣੀ ਛਾਪ।
ਫਿਰ ਕੋਈ ਭੁਲਾ ਨਾ ਸੱਕੇ ਉਨ੍ਹਾਂ, ਨਜ਼ਰ ਸਿੱਖ ਤੇ ਕਰ ਦਿੰਦੇ ਜਾਂ॥

ਮੈਂ ਸੰਨ 2008 ਦੀ ਗੱਲ ਸੁਣਾਵਾਂ, ਤੁਹਾਡਾ ਧਿਆਨ ਜ਼ਰਾ ਖਿੱਚ ਲਿਆਵਾਂ।
ਸਿੱਖ ਹਰਵਿੰਦਰ ਸਿੰਘ ਨੇ ਦੱਸਿਆ, ਚੱਕ ਦੇਸ ਰਾਜ ਪਿੰਡ ਦਾ ਨਾਂ ਦੱਸਿਆ।
ਉਸ ਪਾਣੀ ਦੇ ਪਾਈਪ ਸਨ ਲਾਉਣੇ, ਆਪਣੀ ਜ਼ਮੀਨ ਦੇ ਵਿੱਚ ਸਨ ਪਾਉਣੇ।
ਕਿਸੇ ਕਾਰਣ ਜਾਂ ਕੋਈ ਬਿੱਧ ਕਰਕੇ, ਨਾਲ ਦੀ ਜ਼ਮੀਨ ਵਾਲੇ ਤੰਗ ਕਰਦੇ।
ਪਾਈਪਾਂ ਤਾਈਂ ਪਾਉਂਣ ਨਾ ਦੇਂਦੇ, ਪਿੰਡ ਵਿੱਚੋਂ ਬੰਦੇ ਕੱਠੇ ਕਰ ਲੈਂਦੇ।
ਏਨਾਂ ਕਰ ਕੇ ਚੁੱਪ ਨਾ ਕਰਦੇ, ਲੜਨ-ਮਰਨ ਤੋਂ ਵੀ ਨਾ ਡਰਦੇ।
ਨਾਲੇ ਉਹ ਆਪਣਾ ਰੋਹਬ ਦਿਖਾਂਦੇ, ਇਕੱਲੇ ਸਿੱਖ ਨੂੰ ਅੱਖ ਵਿਖਾਂਦੇ।
ਐਤਕੀਂ ਵੀ ਫਿਰ ਏਦਾਂ ਹੋਇਆ, ਜੇ ਲੜ ਪੈਂਦਾ ਹੁੰਦਾ ਅੱਧ-ਮੋਇਆ।
ਪਾਈਪਾਂ ਤਾਈਂ ਪਾ ਨਾ ਸਕਿਆ, ਆਪਣਾ ਕੰਮ ਚਲਾ ਨਾ ਸਕਿਆ।
ਇਹ ਸੀ ਸਿੱਖ ਇਕੱਲਾ ਏੱਧਰ, ਝੱਟ ਬਹੁਤ ਹੋ ਗਏ ਕੱਠੇ ਉੱਧਰ॥

ਜਦ ਉਹਦੀ ਕੋਈ ਪੇਸ਼ ਗਈ ਨਾ, ਕਿਸੇ ਪਾਸਿਓਂ ਵੀ ਆਸ ਰਹੀ ਨਾ।
ਫਿਰ ਇਕ ਮਨ ਹੋ ਕੇ ਕੀਤੀ ਅਰਦਾਸ, ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਪਾਸ।
ਤੂੰ ਆਪੇ ਸਤਿਗੁਰੂ ਹੈਂ ਅੰਤਰਯਾਮੀ, ਤੂੰ ਸਭਨਾ ਦਾ ਮਾਲਿਕ ਤੇ ਸਵਾਮੀ।
ਦਾਤਾ ਤੂੰਹੀਓਂ ਮਾਣ ਨਿਮਾਣੇ ਦਾ ਹੈਂ, ਮੇਰੇ ਵਰਗੇ ਕੱਲੇ ਅਤੇ ਨਿਤਾਣੇ ਦਾ ਹੈਂ।
ਨੁਕਸਾਨ ਇਹਨਾਂ ਦਾ ਕਰਦਾ ਨਹੀਂ ਮੈਂ, ਕੋਈ ਜ਼ਮੀਨ ਇਹਨਾਂ ਦੀ ਮੱਲਦਾ ਨਹੀਂ ਮੈਂ।
ਆਪੇ ਤੁਸੀਂ ਕੋਈ ਚੱਕਰ ਚਲਾਓ, ਏਥੋਂ ਇਹਨਾਂ ਸਭਨਾ ਤਾਈਂ ਭਜਾਓ।
ਕਿਰਪਾ ਕਰੋ ਮੇਰੀ ਆਸ ਪੁਜਾਓ, ਇਹਨਾਂ ਤਾਈਂ ਸਿੱਧੇ ਰਾਹ ਪਾਓ।
ਇੰਜ ਆਪ ਤੁਸੀਂ ਕਿਰਪਾ ਕਰ ਦੇਵੋ, ਖ਼ਾਲੀ ਝੋਲੀ ਮੇਰੀ ਭਰ ਦੇਵੋ॥

ਜਦ ਉਹਦੀ ਅਰਜ਼ ਹੋਈ ਪਰਵਾਨ, ਤਾਂ ਝੱਟ ਹੋ ਗਈ ਮੁਸ਼ਕਲ ਆਸਾਨ।
ਉਸ ਚੋਜੀ ਸਤਿਗੁਰ ਨੇ ਤਦ ਆਪੇ, ਸੀ ਝੱਟ ਚੋਜ ਵਰਤਾ ਦਿੱਤਾ ਆਪੇ।
ਸ਼ਹਿਦ ਦੀਆਂ ਮੱਖੀਆਂ ਦਾ ਓਹਨੇ, ਇਕ ਝੁੰਡ ਤਦ ਭਿਜਵਾਇਆ ਏ।
ਉਨ੍ਹਾਂ ਮੱਖੀਆਂ ਨੇ ਝੱਟ ਆਕੇ, ਇੰਜ ਭੜਥੂ ਪਾਇਆ ਏ।
ਉਨ੍ਹਾਂ ਸ਼ਹਿਦ ਦੀਆਂ ਮੱਖੀਆਂ ਸਾਹਵੇਂ, ਆਪੂੰ ਕਿਦਾਂ ਕੋਈ ਖੜ ਪਾਵੇ।
ਜਦ ਸਾਹਵੇਂ ਆਉਂਦੀ ਬਲਾ ਦਿੱਸੇ, ਹਰ ਕੋਈ ਏਦੈਂ ਝੜ੍ਹ ਜਾਵੇ।
ਉਨ੍ਹਾਂ ਸਭਨਾਂ ਦੇ ਹੀ ਦੁਆਲੇ, ਉਹ ਮੱਖੀਆਂ ਇੰਜ ਹੋਈਆਂ ਨੇ।
ਹਨ ਭੀੜਾਂ ਸਭ ਭੱਜ ਉਠੀਆਂ, ਕੋਈ ਨਾ ਕਿਤੇ ਇੰਜ ਖਲੋਈਆਂ ਨੇ॥

ਜਦ ਨੱਠ ਉਠੇ ਇੰਜ ਸਾਰੇ, ਤਦ ਕੰਮ ਸਿਰੇ ਚੱੜ੍ਹ ਗਏ ਸਾਰੇ।
ਬੱਸ ਉਨ੍ਹਾਂ ਦੇ ਭੱਜਣ ਤੋਂ ਬਾਅਦ, ਸਤਿਗੁਰੂ ਜੀ ਦਾ ਕਰ ਕੇ ਧੰਨਵਾਦ।
ਹਰਵਿੰਦਰ ਸਿੰਘ ਜੀ ਨੇ ਆਪੇ, ਸਤਿਗੁਰੂ ਜੀ ਤੋਂ ਥਾਪੀ ਲੈ ਕੇ,
ਪਾਈਪਾਂ ਦੇ ਪਾਉਣ ਵਾਲਾ ਕੰਮ, ਆਪੂੰ ਝੱਟ ਸਿਰੇ ਚੜ੍ਹਾ ਲੀਤਾ।
ਇਹ ਜ਼ਾਹਰਾ ਕਰਾਮਾਤ ਤੱਕ ਕੇ, ਸਤਿਗੁਰੂ ਚਰਨਾਂ ਵਿੱਚ, ਝੱਟ ਸੀਸ ਝੁਕਾ ਦਿੱਤਾ॥

ਨਾਲੇ ਇੰਜ ਕਹਿੰਦਾ ਜਾਂਦਾ ਏ, ਚੁੱਪ ਵੀ ਨਾ ਰਹਿ ਪਾਂਦਾ ਏ।
ਤੂੰ ਮੇਰੇ ਜਹੇ ਨਿਤਾਣੇ ਦਾ, ਆਪੇ ਬਣ ਮਾਣ ਨਿਮਾਣੇ ਦਾ।
ਕੰਮ ਨੂੰ ਸਿਰੇ ਚੜ੍ਹਾਇਆ ਏ, ਆਪਣੇ ਸਿੱਖ ਨੂੰ ਆਣ ਬਚਾਇਆ ਏ।
ਮੇਰੇ ਪੜਦੇ ਕੱਜਕੇ ਸਤਿਗੁਰੂ ਜੀ, ਤੁਸੀਂ ਮੇਰਾ ਮਾਣ ਵਧਾਇਆ ਏ॥

ਤੁਸੀਂ ਜ਼ਾਹਰਾ ਕਰਾਮਾਤ ਦੱਸ ਕੇ, ਸੀ ਸਭਨਾਂ ਨੂੰ ਭਜਾ ਦਿੱਤਾ।
ਸੀ ਅਰਦਾਸ ਮੈਂ ਦਿਲੋਂ ਕੀਤੀ, ਜਿਹੜੀ ਪਰਵਾਨ ਤੁਸੀਂ ਕਰ ਲੀਤੀ।
ਤੇ ਮੇਰੇ ਜਿਹੇ ਨਿਮਾਣੇ ਦਾ, ਕਿਵੇਂ ਇੰਜ ਮਾਣ ਵਧਾ ਦਿੱਤਾ।
ਤੇ ਸ਼ਹੀਦੀ ਫ਼ੌਜਾਂ ਨੂੰ ਤੁਸੀਂ, ਝੱਟ ਇਸ ਕੰਮ ਲਾ ਦਿੱਤਾ॥

ਇਹ ਤਾਂ ਇਕ ਸਾਖ਼ੀ ਏ, ਜਿਹੜੀ ਦਾਸ ਨੇ ਸੁਣਾਈ ਏ।
ਉਹਨੇ ਹੈ ਕੀਤੀ ਬਖ਼ਸ਼ਿਸ਼, ਤਾਹੀਓਂ ਹੋ ਸਕੀ ਵਡਿਆਈ ਏ।
ਕਿਤੇ ਬੇਅੰਤ ਨੇ ਹੋਰ ਪਏ, ਜਿਹੜੇ ਉਹਨੇ ਹੀ ਤਾਰੇ ਨੇ।
ਹਰ ਥਾਂ ਤੇ ਮਿਲ ਜਾਂਦੇ, ਇੰਜ ਉਸ ਦੇ ਪਿਆਰੇ ਨੇ।
ਕਿਤੇ ਓਹਦੇ ਕੀਤੇ ਚੋਜਾਂ ਦਾ, ਨਾ ਦਿਸਦਾ ਕੋਈ ਅੰਤ ਆ।
ਉਹ 'ਰਤਨ', ਸੱਚਾ ਪਾਤਸ਼ਾਹ, ਬੇਅੰਤ ਆ, ਬੇਅੰਤ ਆ, ਬੇਅੰਤ ਆ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ
ਆਪ ਜੀ ਦੀ ਦੇਹ ਅਰੋਗਤਾ ਅਤੇ ਚੜ੍ਹਦੀ ਕਲਾ ਲਈ
ਸ੍ਰੀ ਭੈਣੀ ਸਾਹਿਬ ਵਿਖੇ ਚੰਡੀ-ਦੀ-ਵਾਰ ਦੇ ਪਾਠ ਸ਼ੁਰੂ ਹੋਏ
2 Feb, 2010 ਤੋਂ ਸ਼ੁਰੂ ਕਰਾਏ ਅਤੇ ਸਮਾਪਨ 28 Feb, 2010 ਨੂੰ ਹੋਇਆ।

# ਚੰਡੀ-ਦੀ-ਵਾਰ ਦੇ ਪਾਠਾਂ ਦਾ ਮਹਾਂ-ਯੱਗ

ਸ੍ਰੀ ਸਤਿਗੁਰੂ, ਜਗਜੀਤ ਸਿੰਘ ਜੀ, ਜੋ ਇਸ ਸਮੇਂ ਦੇ, ਆਪੇ ਮਾਲਿਕ ਨੇ।
ਭਾਵੇਂ ਉਮਰੋਂ, ਵੱਡੇ ਹਨ ਆਪੇ, ਸਭ ਦੇ ਪ੍ਰਿਤਪਾਲਕ ਨੇ।
ਸਤਿਗੁਰੂ ਜੀ ਨੇ, 2 ਫਰਵਰੀ 2010 ਨੂੰ, ਅੰਮ੍ਰਿਤ ਵੇਲੇ ਪਾਠ, ਸ਼ੁਰੂ ਕਰਾਏ ਨੇ।
ਇਕ ਵਾਰੀ, ਵਿੱਚ ਆਪੇ ਦਰਸ਼ਨ ਦੇ ਕੇ, ਪਾਠੀਆਂ ਦੇ ਹੌਸਲੇ, ਵਧਾਏ ਨੇ।
ਸਾਰੇ ਪਾਠੀਆਂ ਨੂੰ, ਸਤਿਗੁਰੂ ਜੀ ਦੇ, ਦਰਸ਼ਨ ਨਿਤ, ਹੁੰਦੇ ਨੇ।
ਇਹ ਸਭ, ਤੋਂ ਵੱਡਾ ਲਾਹਾ ਏ, ਜੋ ਸਾਰੇ ਪਏ, ਲੈਂਦੇ ਨੇ।
ਇਸ ਲਈ ਅਸੀਂ, ਦਿਲੋਂ ਪ੍ਰੱਬੰਧਕਾਂ ਦਾ ਧੰਨਵਾਦ ਵੀ, ਕਰਦੇ ਹਾਂ।
ਉਨ੍ਹਾਂ ਨੇ ਰੋਜ਼ਾਨਾ, ਸਤਿਗੁਰੂ-ਦਰਸ਼ਨ ਕਰਵਾਏ, ਅਸੀਂ ਹਾਮੀ ਭਰਦੇ ਹਾਂ।
ਮਾਤਾ ਚੰਦ ਕੌਰ ਜੀ ਆਪੇ, ਸੇਵਾ ਤੇ ਪਿਆਰ ਦੀ, ਮੂਰਤ ਏ।
ਅਪਣਤੱਵ, ਤੇ ਖੇੜੇ ਦੀ, ਸਾਡੀ ਮਾਂ ਦੀ, ਸੂਰਤ ਏ।
Bangkok, ਦੇ ਦੌਰੇ ਤੋਂ ਆਪ, ਜਲਦੀ ਮੁੜ, ਆਏ ਨੇ।
ਧਨ-ਧਨ, ਹੋਈਆਂ ਸੰਗਤਾਂ, ਜਦੋਂ ਆ ਦਰਸ, ਦਿਖਾਏ ਨੇ।
ਪੁੱਤਰ ਤੇ, ਮਾਤਾ ਦਾ ਕੁਝ, ਨਾਤਾ ਵੀ, ਅਜੇਹਾ ਏ।
ਮਨ ਅੰਦਰੋਂ, ਇੰਜ ਠੰਡਿਆ ਜਾਂਦਾ, ਦਰਸ਼ਨ ਵੀ, ਅਜੇਹਾ ਏ॥

19 ਫਰਵਰੀ, 2010 ਨੂੰ, ਸਵਾ ਲੱਖ ਪਾਠਾਂ ਦਾ, ਟੀਚਾ ਜਦ ਸਿਰੇ ਚੜ੍ਹਾਇਆ।
ਸਭਨਾਂ ਦੇ ਮਨ, ਸੀ ਚਾਅ ਵਧੇਰਾ ਹੁਣ ਭੋਗ, ਜਾਊ ਝੱਟ ਪਾਇਆ।
ਮਾਤਾ ਜੀ, ਨੇ ਪਾਠੀਆਂ ਦੇ ਡੇਰੇ, ਪੁੱਜ ਕੇ ਸਭਨੂੰ, ਵਡਿਆਇਆ।
ਹੱਲਾ ਸ਼ੇਰੀ, ਸ਼ਾਬਾਸ਼ੀ ਦੇ ਕੇ, ਸੀ ਅਗੋਂ ਇੰਜ, ਫੁਰਮਾਇਆ।
ਤੁਹਾਡੀ ਸਭ, ਦੀ ਹਿੰਮਤ ਨਾਲ, ਅਸੀਂ ਹੋਰ ਸਵਾ, ਲੱਖ ਕਰੀਏ।
ਹੁਣ ਭਾਗਾਂ ਵਾਲਾ ਸਮਾਂ ਹੈ ਬਣਿਆ, ਝੱਟ ਝੋਲੀਆਂ, ਤਾਈਂ ਭਰੀਏ॥

ਤੁਸੀਂ ਘਰ ਦਾ, ਮੋਹ ਤਿਆਗੋ ਸਾਰੇ, ਕੁਝ ਦਿਨ ਏਥੇ, ਹੋਰ ਲਗਾਓ।
ਹੋਰ ਸਵਾ ਲੱਖ, ਪਾਠ ਨੇ ਕਰਨੇ, ਇਹ ਟੀਚਾ ਵੀ, ਸਿਰੇ ਚੜ੍ਹਾਓ।
ਮਾਤਾ ਜੀ, ਦੇ ਆਉਣ ਨਾਲ, ਇਕ ਜੋਸ਼ ਮਨਾਂ, ਵਿੱਚ ਆਇਆ।
ਸਤਿਗੁਰੂ ਜੀ, ਦਾ ਆਸਰਾ ਲੈ, ਪਾਠਾਂ ਨੂੰ ਅੱਗੇ, ਤੋਰਨਾ ਲਾਇਆ॥

ਆਪ ਤੁਸੀਂ, ਤੱਕ ਲਓ ਸਾਰੇ, ਕਿੰਜ ਮਿਹਨਤ ਰੰਗ, ਲਿਆਈ।
2 ਲੱਖ, 12 ਹਜ਼ਾਰ 550 ਪਾਠ ਹੋਏ, ਇਹ ਸਤਿਗੁਰੂ ਦੀ, ਵਡਿਆਈ॥

ਸਤਿਗੁਰੂ ਜੀ ਨੇ, ਅੱਜ ਵੀ ਸਮਾਪਨ ਤੇ, ਦਰਸ਼ਨ ਦੇਣ ਦੀ ਬਖ਼ਸ਼ਿਸ਼ ਕੀਤੀ।
ਸਭ ਨੂੰ ਰੱਜਵੀਂਆਂ, ਖੁਸ਼ੀਆਂ ਦਿੱਤੀਆਂ, ਤੇ ਨਾਲੇ ਬਖ਼ਸ਼-ਬੰਦੀ, ਵੀ ਕੀਤੀ॥

## ਰਾਮ-ਸਰੋਵਰ

ਰਾਮ-ਸਰੋਵਰ, ਵੱਲ ਤਕੋ ਜਾਪੇ, ਜਿਉਂ ਚੜ੍ਹੀ, ਜਵਾਨੀ ਏ।
ਕਿੱਡਾ ਸੋਹਣਾ, ਬਣਿਆ ਗੇਟ ਨਵਾਂ, ਨਾਲੇ ਸੱਜਰਾ, ਪਾਣੀ ਏ।
ਜਿਹੜਾ ਵੀ, ਭਾਗਾਂ ਵਾਲਾ ਇੱਥੇ, ਇਸ਼ਨਾਨ ਹੈ, ਕਰ ਲੈਂਦਾ।
68 ਤੀਰਥਾਂ ਦਾ, ਫਲ ਮਿਲਦੈ, ਝੱਟ ਝੋਲੀ, ਭਰ ਲੈਂਦਾ।
ਦੁਨੀਆਂ ਵਿੱਚ, ਇਹਦੇ ਵਰਗਾ, ਕੋਈ ਦੂਜਾ ਨਹੀਂ, ਦਿਸਦਾ।
Spl Technique, ਨਾਲ ਇਹ ਬਣਿਆ, ਹੈ ਸੋਧ ਦਾ ਜਲ, ਜਿਸਦਾ॥

## ਹਵਨ-ਮੰਡਪ

ਹਵਨ-ਮੰਡਪ ਦਾ ਬੋਰਡ, ਜਿਹੜਾ ਐਤਕੀਂ, ਲਗਾਇਆ ਏ।
ਹਵਨ-ਮੰਡਪ, ਤਾਈਂ ਵੀ ਜੀਕਣ, ਨਵੇਂ ਸਿਰਿਓਂ, ਬਣਾਇਆ ਏ।
ਰਾਤੀਂ ਵੀ, ਦਿਨ ਜਾਪੇ ਇਹਨੂੰ, ਇੰਜ ਰੁਸ਼ਨਾਇਆ ਏ।
ਮਰਿਯਾਦਾ ਵਿੱਚ ਰਹਿਕੇ ਵੇਖੋ, ਇਹਨੂੰ ਕਿਵੇਂ, ਸਜਾਇਆ ਏ॥

ਪਾਠ ਪ੍ਰਬੰਧ Office ਵਿੱਚ, ਅਸੀਂ ਸਭ ਪਾਠ, ਲਿਖਾਂਦੇ ਹਾਂ।
ਖੱਬੇ ਪਾਸੇ ਬਣਿਆ ਹੈ ਇਹ, ਜਦੋਂ ਹਵਨ-ਮੰਡਪ, ਨੂੰ ਜਾਂਦੇ ਹਾਂ।
ਇਸ Office ਨੂੰ, ਸੰਤ ਗੁਰਦਿਆਲ ਸਿੰਘ, ਰਾਏਸਰੀ ਟੀਮ ਨਾਲ, ਚਲਾਂਦੇ ਨੇ।
ਦਿਨ-ਰਾਤ, ਉਹ ਵੀ ਸਾਰੇ Duty, ਦਿੰਦੇ ਤੇ ਸ਼ੁਕਰ, ਮਨਾਂਦੇ ਨੇ।
ਏਸ Office ਨੂੰ, ਕਿਵੇਂ ਪ੍ਰਬੰਧਕ, ਪਏ ਮਿਲਕੇ, ਚਲਾਂਦੇ ਨੇ।
ਦਿਨ-ਰਾਤ, ਇਹ ਖੁਲ੍ਹਦਾ ਏ ਪਾਠੀ, ਆਪਣੇ ਪਾਠ ਇੱਥੇ ਲਿਖਵਾਂਦੇ ਨੇ॥

ਕਿਹੜੇ ਦਿਨ, ਕਿਤਨੇ ਪਾਠ ਹੋਏ, ਸਾਰਾ ਹਿਸਾਬ, ਲਗਾਂਦੇ ਨੇ।
ਫਿਰ ਪੂਰਾ, ਚਾਰਟ ਬਣਾ ਕੇ, ਸਾਹਮਣੇ, ਲਟਕਾਂਦੇ ਨੇ।
ਕਿਤਨਾ, ਜ਼ਰੂਰੀ ਹੈ ਉਹ ਵੀ, ਜਿਹੜਾ ਉਹ ਪਏ, ਨਿਭਾਂਦੇ ਨੇ।
Daily ਆਪਣੀ, Progress Report ਨੂੰ, Internet ਤੇ, ਪਾਂਦੇ ਨੇ॥

ਹੋਰ ਵੀ, ਕਈ ਤਰ੍ਹਾਂ ਦੇ, ਉਨ੍ਹਾਂ ਚਾਰਟ, ਬਣਾਏ ਨੇ।
ਕੰਮ ਜ਼ਰੂਰੀ, ਨੇ ਜਿਹੜੇ, ਉਨ੍ਹਾਂ ਕਰ, ਦਿਖਲਾਏ ਨੇ।
ਆਪਣੇ ਵੱਲੋਂ, ਇਸ Team ਨੇ, ਕੋਈ ਕਸਰ, ਨਾ ਛੱਡੀ ਏ।
ਜੋ ਬਖ਼ਸ਼ਿਸ਼, ਹੈ ਸਤਿਗੁਰੂ ਦੀ, ਉਹ ਸਭ, ਤੋਂ ਵੱਡੀ ਏ॥

ਸੰਤ ਗੁਰਦਿਆਲ ਸਿੰਘ ਰਾਏਸਰੀ ਦੇ ਨਾਲ ਸਹਿਯੋਗੀ ਇਸ Office ਵਿੱਚ ਜਿਨ੍ਹਾਂ ਸਹਿਯੋਗ ਦਿੱਤਾ ਉਹ ਹਨ ਸਰਵ ਸ੍ਰੀ ਸੰਤ ਸਤਨਾਮ ਸਿੰਘ ਸਸਰੋਲੀ, ਸਤਨਾਮ ਸਿੰਘ ਦਿੱਲੀ ਤੇ ਦਰਸ਼ਨ ਸਿੰਘ ਯੂ. ਪੀ. ਵਾਲੇ। ਸਰਵ ਸ੍ਰੀ ਸੰਤ ਜਸਬੀਰ ਸਿੰਘ ਸ੍ਰੀ ਭੈਣੀ ਸਾਹਿਬ, ਸਤਵੰਤ ਸਿੰਘ ਮੰਡੀ, ਨਾਜ਼ਰ ਸਿੰਘ ਮਲੋਟ ਵਾਲੇ।

ਅਤੇ ਸੰਤ ਗੁਰਦੇਵ ਸਿੰਘ ਚੀਮਾ ਸ੍ਰੀ ਭੈਣੀ ਸਾਹਿਬ।

ਸਰਵ ਸ੍ਰੀ ਉਦੇ ਸਿੰਘ ਜੀ, ਜਗਤਾਰ ਸਿੰਘ ਜੀ, ਹੰਸਪਾਲ ਜੀ ਤੇ ਸੁਰਿੰਦਰ ਸਿੰਘ ਨਾਮਧਾਰੀ ਜੀ ਸਾਰੇ।
ਸ੍ਰੀ ਸਤਿਗੁਰੂ, ਜਗਜੀਤ ਸਿੰਘ ਜੀ ਤੋਂ, ਨਿਵਾਜੇ ਹੋਏ, ਨਾਲੇ ਸਾਰੇ ਹੀ, ਹਰਮਨ ਪਿਆਰੇ।
ਪ੍ਰੋਗਰਾਮ, ਉਲੀਕਣ ਜੋ ਨਾਲੇ, Supervise ਵੀ, ਕਰਦੇ ਨੇ।
ਸਤਿਗੁਰੂ ਜੀ, ਤੋਂ Approval ਲੈਣ ਲਈ, ਉਹਨਾਂ ਅੱਗੇ, ਧਰਦੇ ਨੇ।
ਸਾਰੇ ਹੀ, ਪਤਵੰਤੇ ਸੱਜਣ, ਆਪਣੀ ਆਪਣੀ ਵਾਰੀ, ਰੌਲ 'ਚ ਲਾਉਂਦੇ ਨੇ।
ਸਤਿਗੁਰੂ ਜੀ ਦਾ, ਭਉ ਰੱਖਦੇ, ਨਾਲੇ ਖੁਸ਼ੀਆਂ ਵੀ, ਪਾਉਂਦੇ ਨੇ॥

ਪ੍ਰਧਾਨ ਸੂਬਾ ਬਲਵਿੰਦਰ ਸਿੰਘ ਝੱਲ ਜੀ, ਆਪੂੰ ਮੁੱਖ, ਪ੍ਰਬੰਧਕ ਜੋ।
ਸਤਿਗੁਰੂ ਜੀ ਤੋਂ, ਨਿਵਾਜੇ ਹੋਏ, Worker ਹਨ, ਅਣਥੱਕ ਜੋ।
ਏਥੇ ਸਾਰੇ, ਹੀ ਪ੍ਰਬੰਧਕ ਸਭਨਾਂ, ਨੂੰ ਜੀ ਆਇਆਂ, ਕਹਿੰਦੇ ਨੇ।
ਕੀ ਨਾਮ, ਗਿਣਾਵਾਂ ਮੈਂ ਸਭ, ਦੋਹਰੀਆਂ ਖੁਸ਼ੀਆਂ, ਲੈਂਦੇ ਨੇ।
ਜਿਸਦੀ ਵੀ, ਜੋ Duty ਹੁੰਦੀ, ਖੁਸ਼ੀ ਨਾਲ, ਨਿਭਾਉਂਦੇ ਨੇ।
ਸਤਿਗੁਰੂ ਜੀ ਦੀ, ਬਖ਼ਸ਼ਿਸ਼ ਨਾਲ, ਝੱਟ ਸਿਰੇ, ਚੜ੍ਹਾਉਂਦੇ ਨੇ॥

ਸੂਬੇ-ਸਾਹਿਬਾਨ ਤੇ ਜੱਥੇਦਾਰ, ਹਰ ਪਾਸਿਓਂ, ਹੀ ਚੱਲ, ਆਏ ਨੇ।
ਹਰ ਤਰ੍ਹਾਂ ਦੀ, ਸੇਵਾ ਵਿੱਚ, ਉਨ੍ਹਾਂ ਹਿੱਸੇ, ਪਾਏ ਨੇ।
ਬਹੁਤੇ ਤਾਂ ਆਪਣੇ, ਨਾਲ ਕੁਝ, ਸਿੱਖ ਵੀ, ਲਿਆਏ ਨੇ।
ਜਿਹੜੇ ਵਿੱਚੋਂ, ਪਾਠੀ ਹਨ ਉਨ੍ਹਾਂ ਪਾਠਾਂ, 'ਚ ਰੌਲ, ਲਗਾਏ ਨੇ॥

Canada ਤੋਂ, ਸੂਬਾ ਰੇਸ਼ਮ ਸਿੰਘ ਜੀ, ਪਹਿਲੋਂ ਸਨ, ਆ ਪੁੱਜੇ।
ਹਨ ਸਤਿਗੁਰੂ ਜੀ ਦੇ, ਸਿੱਖ ਜਿਹੜੇ, ਕਦੇ ਰਹਿੰਦੇ, ਨਹੀਂ ਗੁੱਝੇ।
ਕਈ ਹੋਰ, Foreign Countries ਤੋਂ ਵੀ, ਕੁਝ ਪਤਵੰਤੇ, ਆਏ ਨੇ।
ਸਤਿਗੁਰੂ ਜੀ ਤੋਂ, ਖੁਸ਼ੀਆਂ ਲੈ ਕੇ, ਨਾ ਫੁੱਲੇ, ਸਮਾਏ ਨੇ॥

ਪਾਠਾਂ ਵਿੱਚ, ਹਿੱਸਾ ਲੈਣ ਦੀ, ਸਭਨਾਂ ਨੂੰ ਹੀ, ਚਾਹ ਹੈ।
ਜਿਨ੍ਹਾਂ ਕਿਸੇ, ਹਿੱਸਾ ਪਾਇਆ ਏ, ਉਹਨੂੰ ਉਤਨਾ ਹੀ, ਲਾਹ ਹੈ।
ਏਥੇ ਕਾਹਲ, ਹੈ ਆਉਣੇ ਦੀ, ਆ ਰੌਲ, ਲਗਾਉਣੇ ਦੀ।
ਸਤਿਗੁਰੂ ਜੀ ਤੋਂ, ਲੈ ਖੁਸ਼ੀਆਂ, ਝੋਲੀ ਵਿੱਚ, ਪਾਉਣੇ ਦੀ॥

## ਚੰਡੀ-ਦੀ-ਵਾਰ ਦੇ ਪਾਠ ਅਤੇ ਹਵਨ-ਯੱਗ ਵਿੱਚ ਵਰਤੀ ਗਈ ਸਮੱਗਰੀ ਦਾ ਵੇਰਵਾ ਇਸ ਤਰ੍ਹਾਂ ਹੈ-

| | |
|---|---|
| ਬੇਰੀ ਦੀ ਲੱਕੜ | 700 ਕੁਇੰਟਲ ਲੱਗਭਗ |
| ਨਾਰੀਅਲ | 2600 |
| ਘਿਉ | 30 ਕੁਇੰਟਲ ਤੋਂ ਉੱਪਰ |
| ਹਵਨ ਸਮੱਗਰੀ | 3 ਕੁਇੰਟਲ ਤੋਂ ਵੱਧ |
| ਲੰਗਰ ਵਿੱਚ ਘਿਉ | 11 ਕੁਇੰਟਲ ਲੱਗਭਗ |

## ਹਵਨ-ਕੁੰਡ

ਹਵਨ-ਕੁੰਡ ਵਾਸਤੇ, ਇਥੇ 700 ਕੁਇੰਟਲ, ਬੇਰੀ ਦੀ ਲੱਕੜ, ਆਈ ਏ।
ਵੱਸ ਲਗਦਿਆਂ, ਕਰੀ-ਵਾਲਿਆਂ ਸਿੱਖਾਂ, ਨੇ ਇਹ ਸੇਵ, ਕਮਾਈ ਏ।
ਦੁਆਬੇ ਅਤੇ, ਹੋਰ ਪਾਸਿਉਂ ਵੀ, ਪਹਿਲਾਂ ਲੱਕੜ, ਭਿਜਵਾਈ ਸੀ।
ਉਹ ਆਪਣੇ, ਭਾਗ ਉਚੇਰੇ ਜਾਨਣ, ਕੰਮ ਹਵਨ 'ਚ, ਆਈ ਸੀ।
ਸਾਰੀ ਲੱਕੜੀ ਨੂੰ, ਸੋਧ ਦਾ ਕਰਕੇ, ਹੀ ਅੰਦਰ ਲੈ, ਜਾਂਦੇ ਨੇ।
ਫਿਰ ਉਨ੍ਹਾਂ, ਲੱਕੜੀਆਂ ਨੂੰ, ਵਿੱਚ ਹਵਨ ਦੇ, ਪਾਂਦੇ ਨੇ॥

30-31 ਕੁਇੰਟਲ, ਘਿਉ ਹਿਸਾਬ ਨਾਲ, ਵਿੱਚ ਹਵਨ ਦੇ, ਪਾਇਆ ਏ।
ਲਵੇਰੀਆਂ ਦਾ, ਤੇ ਗਾਈਆਂ ਦਾ, ਸਭ ਘਰਾਂ 'ਚੋਂ, ਆਇਆ ਏ।
ਨਾਲੇ ਅਜੇ, ਤੱਕ ਵੀ ਸੰਗਤਾਂ, ਘਿਓ ਪਈਆਂ, ਲਿਆਉਂਦੀਆਂ ਨੇ।
ਜਿਨ੍ਹਾਂ ਕੋਲ, ਲਵੇਰਾ ਨਹੀਂ ਉਹ, Cash ਵੀ, ਭਿਜਵਾਉਂਦੀਆਂ ਨੇ।
ਸਤਿਗੁਰੂ ਜੀ ਦਾ, ਭਉ ਰੱਖ ਕੇ, ਸਭ ਸੇਵ, ਕਮਾਂਦੇ ਪਏ।
ਇਸ ਯੱਗ, ਵਿੱਚ ਹਿੱਸਾ ਪਾਕੇ, ਸਭ ਰੀਝਾਂ, ਲਾਂਹਦੇ ਪਏ॥

ਹਵਨ-ਕੁੰਡ ਵਿੱਚ, ਨਾਲ ਭਜਨ ਦੀ, ਵਰਨੀ ਪਈ, ਚੱਲਦੀ ਏ।
ਸਮਾਂ ਕਿੰਨ੍ਹੀ, ਜਲਦੀ ਲੰਘ ਗਿਆ, ਗੱਲ ਜੀਕਣ, ਕੱਲ੍ਹ ਦੀ ਏ।
ਰੌਲ ਹਵਨ-ਕੁੰਡ, ਦੇ ਨਾਲ ਨਾਲ, ਵਰਨੀ ਦੀ ਵੀ, ਚੱਲਦੀ ਏ।

ਰਾਤ-ਦਿਨੇ, ਸਭ ਦੀ ਵਾਰੀ, ਰੌਲ ਲਈ, ਬਦਲਦੀ ਏ॥

ਕਿਵੇਂ ਹੱਥ ਮੂੰਹ, ਤੇ ਚਰਨਾਂ ਨੂੰ ਧੋ ਕੇ, ਪਾਠੀ ਅੰਦਰ, ਜਾਂਦੇ ਨੇ।
ਪਾਠਾਂ ਲਈ, ਮੰਡਪ ਵਿੱਚ ਜਾ ਕੇ, ਆਪਣੀ ਰੌਲ, ਲਗਾਂਦੇ ਨੇ।
ਪੂਰੀ ਸੋਧ, ਮਰਿਯਾਦਾ ਵਿੱਚ ਕੋਈ, ਵੀ ਰੌਲ ਲਗਾ, ਸਕਦੈ।
ਖੁਸ਼ੀਆਂ ਦੇ, ਗੱਫੇ ਸਤਿਗੁਰੂ ਜੀ ਤੋਂ, ਕੋਈ ਵੀ ਪਾ, ਸਕਦੈ॥

ਸਰਵ ਸ੍ਰੀ ਹਰਜੀਤ ਸਿੰਘ ਮੁਠੱਡਾ ਤੇ ਬਲਬੀਰ ਸਿੰਘ ਨਵਾਂ ਸ਼ਹਿਰ ਨੇ ਸਾਰਾ Record ਬਣਾਇਆ।
ਮੁੱਖ ਪ੍ਰਬੰਧਕ ਦੀ, Command ਹੇਠਾਂ ਕੰਮਾਂ ਨੂੰ ਹੈ ਸਿਰੇ ਚੜ੍ਹਾਇਆ॥

ਰੌਲ ਤੇ ਮੈਂ, ਚੱਲਿਆ ਇਹ, ਦਿਲ ਦੀ, ਚਾਹਤ ਏ।
ਜਦੋਂ ਰੌਲ 'ਚ, ਆ ਬਹਿੰਦਾ, ਕਿੰਜ ਮਿਲਦੀ, ਰਾਹਤ ਏ।
ਜਿਹਦੇ, ਨਾਲ ਗੱਲ ਕਰੋ, ਉਹ ਬਹੁਤਾ ਹੀ, ਕਾਹਲਾ ਏ।
ਜਿਹਨੂੰ ਇਹ, ਸਮਾਂ ਮਿਲਿਆ, ਉਹ ਭਾਗਾਂ, ਵਾਲਾ ਏ।
ਜਿਹੜੇ ਰੌਲ 'ਚ, ਪਏ ਜਾਂਦੇ, ਕਈ ਬਹੁਤੇ, ਵਡ੍ਹੇਰੇ ਨੇ।
ਕਈ ਹਨ, ਅਨਦਾੜ੍ਹੀਏ ਵੀ, ਜੋ ਲੱਗਦੇ, ਚੰਗੇਰੇ ਨੇ।
ਆਪਣੀ ਆਪਣੀ, ਰੌਲ ਦੇ ਵਿੱਚ, ਸਭ Time ਤੇ, ਆ ਪੁੱਜਦੇ।
ਕਈ Extra, ਪਾਠ ਕਰਨ ਲਈ, ਅੰਦਰ ਹਨ, ਆ ਰੁੱਝਦੇ॥

ਮਾਸਟਰ ਦਰਸ਼ਨ ਸਿੰਘ ਜੀ ਬਾਰੇ, ਆਪੂੰ ਕੀ ਕਹਿ, ਸਕਦੇ ਹਾਂ।
ਜਦੋਂ ਵੀ, ਉਨ੍ਹਾਂ ਨੂੰ ਮਿਲੀਏ, ਕੁਝ ਲਾਹਾ ਹੀ ਲੈ, ਸਕਦੇ ਹਾਂ।
ਜੋ ਵੀ, ਦਿਲ ਵਿੱਚ ਹੋਵੇ ਸ਼ੰਕਾ, ਝੱਟ ਉਹ ਦੂਰ ਨੇ, ਕਰ ਦਿੰਦੇ।
ਮਿੱਠੀਆਂ-ਮਿੱਠੀਆਂ, ਗੱਲਾਂ ਨਾਲ, ਮਨ ਮਖ਼ਮੂਰ ਨੇ, ਕਰ ਦਿੰਦੇ।
ਜੇ ਚੱਲਦਾ-ਫਿਰਦਾ, ਗ੍ਰੰਥ ਅਸੀਂ, ਓਨ੍ਹਾਂ ਤਾਈਂ, ਮੰਨ ਲਈਏ।
ਤਾਂ ਵੀ ਕੁਝ, ਗ਼ਲਤ ਨਹੀਂ ਆਪੂੰ, ਝੁੱਕ ਕੇ ਆਦਰ, ਦਈਏ।
ਰੋਜ਼ਾਨਾ, ਦਸ ਵਜੇ ਸਵੇਰੇ, ਮੀਟਿੰਗ ਵੀ, ਕਰਵਾਂਦੇ ਨੇ।
ਹਰ ਤਰ੍ਹਾਂ ਦੇ, ਸਵਾਲ-ਜਵਾਬ, ਨਾਲ ਠੰਡ, ਵਰਤਾਂਦੇ ਨੇ॥

ਕਥਾਵਾਚਕ ਨਿਸ਼ਾਨ ਸਿੰਘ ਜੀ, ਪਾਠ ਕਿਵੇਂ ਕਰਨਾ, ਆਪ ਸ਼ੁੱਧ, ਕਰਵਾਂਦੇ ਨੇ।
ਪਾਠੀਆਂ ਤੋਂ, ਪਾਠ ਸੁਣਕੇ, ਗ਼ਲਤੀਆਂ ਨੂੰ, ਸੁਧਵਾਂਦੇ ਨੇ।
ਉਹ ਆਪੇ, ਇੰਜ ਕੁਝ ਪੌੜੀਆਂ, ਦਾ ਅਰਥ ਵੀ, ਸਮਝਾਂਦੇ ਨੇ।
ਸੰਤ ਬਲਕਾਰ ਸਿੰਘ ਸੇਵਕ, ਵੀ ਸਾਥ, ਨਿਭਾਂਦੇ ਨੇ।
ਕਪੜੇ, ਸੋਧ ਵਿੱਚ ਕਿਹੜੇ ਚੱਲਣੇ, ਆਪੂੰ ਸਮਝਾਂਦੇ ਨੇ॥

ਸਮੇਂ ਸਮੇਂ, ਸਿਆਣੇ ਜਿਹੜੇ, ਸਹੀ ਮਰਿਯਾਦਾ, ਸਿਖਾਉਂਦੇ ਨੇ।
ਸਮੇਂ ਦੀ, ਲੋੜ ਜਾਣ, ਉਹਨੂੰ ਸਾਰੇ, ਅਪਣਾਉਂਦੇ ਨੇ।
ਐਤਕੀਂ ਵੀ, ਸੋਧ-ਮਰਿਯਾਦਾ ਦਾ, ਕੋਈ ਢੰਗ ਨਾ, ਵੱਖਰਾ ਏ।
Follow ਪਏ, ਕਰਦੇ ਸਾਰੇ, ਨਾ ਹੀ ਕੋਈ, ਨਖ਼ਰਾ ਏ।
ਗੱਲ ਹੈ, ਸਹੀ ਮਰਿਯਾਦਾ ਦੀ, ਨਾ ਕੋਈ, ਆਨਾਕਾਨੀ ਏ।
ਸੋਧ ਵੀ, ਦਿੰਦੇ ਉਹ ਨਾਲੇ, ਗੱਲ ਵੀ, ਸਮਝਾਣੀ ਏ॥

ਸ੍ਰੀ ਭੈਣੀ ਸਾਹਿਬ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਲਈ ਕੀਤੇ ਗਏ ਚੰਡੀ-ਦੀ-ਵਾਰ ਦੇ ਪਾਠਾਂ ਦਾ ਯੱਗ ਅਤੇ ਹਵਨ-ਯੱਗ ਦੀ ਸਮਾਪਤੀ ਦਾ ਵੇਰਵਾ ਇਸ ਤਰ੍ਹਾਂ ਹੈ :

ਪਾਠ ਸ਼ੁਰੂ ਹੋਏ 2 ਫਰਵਰੀ, 2010 ਨੂੰ
ਤੇ ਪਾਠਾਂ ਦੀ ਸਮਾਪਤੀ 28 ਫਰਵਰੀ, 2010 ਨੂੰ ਹੋਈ।

ਕੁਲ ਚੰਡੀ-ਦੀ-ਵਾਰ ਦੇ ਪਾਠ ਹੋਏ
2 ਲੱਖ, 12 ਹਜ਼ਾਰ, 5ਸੌ,
ਕੁੱਲ 2,12,500 ਪਾਠ

## ਲੰਗਰ

ਲੰਗਰ ਪਕਾਣ ਦੀ, ਤੇ ਵਰਤਾਣ ਦੀ ਵੀ ਇੱਕ, ਆਪਣੀ ਮਰਿਯਾਦਾ ਏ।
ਕਿਸੇ, ਭੁੱਲ ਚੁੱਕ ਦੇ ਲਈ, ਏਥੇ ਨਹੀਂ, ਵਕਤ ਜ਼ਿਆਦਾ ਏ।
ਲੰਗਰ ਵਿੱਚ ਦਾਲਾ, ਭਾਜਾ, ਪਰਸ਼ਾਦਾ, ਨਿਤ ਨਵਾਂ, ਬਣਾਉਂਦੇ ਨੇ।
ਕਿਤੇ ਫਰੂਟ-ਚਾਟ, ਖ਼ੀਰਾਂ, ਜਲੇਬ ਅਤੇ ਬੂੰਦੀਆਂ, ਵਰਤਾਉਂਦੇ ਨੇ।
ਕਿਤੇ ਵੱਡੇ-ਵੱਡੇ, ਬਹੁਤ ਵੱਡੇ, ਲੱਡੂ ਆਪੂੰ, ਬਣਵਾਉਂਦੇ ਨੇ।
ਕਦੇ-ਕਦੇ, ਉਹ ਫਰੂਟ-ਕਰੀਮ ਦੀ, ਵਾਰੀ ਵੀ, ਲਾਉਂਦੇ ਨੇ।
ਚੌਲਾਂ ਦੀਆਂ, ਕਿਆ ਬਾਤਾਂ, ਸਭਨਾਂ ਮਨ, ਭਾਉਂਦੇ ਨੇ।
ਕਦੇ ਮਿੱਠੇ, ਨਮਕੀਨ ਕਿਤੇ, ਪਏ ਪੁਲਾਉ, ਬਣਾਉਂਦੇ ਨੇ॥

ਲੰਗਰ ਬਣਾਉਣ ਅਤੇ, ਵਰਤਾਉਣ ਵਾਲੇ, ਆਪਣਾ ਪਿਆਰ ਵੀ, ਪਾਉਂਦੇ ਨੇ।
ਰੰਗ ਵੱਖਰਾ ਬਣ ਜਾਂਦੈ, ਜਦੋਂ ਵਿੱਚ ਪੰਜਵਾਂ, ਰਲਾਉਂਦੇ ਨੇ।
ਚਾਹਟਾ ਜਾਂ, ਦੁੱਧ ਕਹਿ ਲਉ, ਰੋਜ਼ਾਨਾ, ਵਰਤਾਉਂਦੇ ਨੇ।
ਹੈ ਸਭ, ਕੁੱਝ ਪੱਚ ਜਾਂਦਾ, ਨਾਲੇ ਸਿਹਤਾਂ, ਬਣਾਉਂਦੇ ਨੇ।

ਲੰਗਰ ਵਿੱਚ, ਜਿਹੜਾ ਚਾਹਟਾ, ਜਾਂ ਦੁੱਧ, ਵਰਤਾਉਂਦੇ ਨੇ॥
ਰੋਜ਼ਾਨਾ ਹੀ, ਗੋਕਾ ਦੁਧ ਵੀ, ਕਈ ਸਿੱਖ, ਭਿਜਵਾਉਂਦੇ ਨੇ।
ਲੰਗਰ ਵਿੱਚ ਜਿਹੜਾ ਨਿਤ, ਨਵਾਂ ਫਰੂਟ, ਵਰਤਾਉਂਦੇ ਨੇ।
ਪਾਠੀਆਂ ਲਈ, ਕਈ ਸਿੱਖ, ਭਰ ਕੇ ਗੱਡੀ, ਭਿਜਵਾਉਂਦੇ ਨੇ।
ਕਈ ਸਿੱਖ, ਅਜੇਹੇ ਨੇ ਜੋ, ਆਪਣਾ ਨਾਂ ਵੀ, ਨਹੀਂ ਦੱਸਦੇ।
ਨਿਤ ਸੇਵਾ ਕਰੀ ਜਾਂਦੇ, ਉਹ ਆਪਣਾ, ਪਿੰਡ-ਥਾਂ ਵੀ, ਨਹੀਂ ਦੱਸਦੇ।
ਕਦੇ ਕਦੇ ਖਿੱਚੜੀ, ਪਈ ਬਣਦੀ ਏ, ਸਭਨਾ ਮਨ, ਭਾਉਂਦੀ ਏ।
Over Diet, ਵਾਲਿਆਂ ਨੂੰ ਉਹ, Normal ਹੀ, ਬਣਾਉਂਦੀ ਏ॥

ਕਈ ਲੰਗਰ, ਪਏ ਪਕਾਉਂਦੇ ਨੇ, ਦੂਜੇ ਪਏ, ਵਰਤਾਉਂਦੇ ਨੇ।
ਕਈ ਭਾਂਡੇ, ਸੁੱਕ-ਮਾਂਜ ਕਰੀ ਜਾਂਦੇ, ਇਹ ਸੇਵ, ਕਮਾਉਂਦੇ ਨੇ।
ਪ੍ਰਬੰਧਕ, ਆਪਣੇ ਵਲੋਂ 36 ਕਿਸਮਾਂ ਦੇ, ਪਦਾਰਥ, ਬਣਵਾਉਂਦੇ ਨੇ।
ਪਾਠੀ ਨਿੱਤ, ਛਕਦੇ ਨਵਾਂ, ਨਾਲੇ ਹਰਿ ਜੱਸ, ਗਾਉਂਦੇ ਨੇ॥

## ਲੰਗਰ ਪਕਾਉਣ ਅਤੇ ਪ੍ਰਬੰਧ ਦੀ ਸੇਵਾ

ਸੂਬਾ ਅਮਰੀਕ ਸਿੰਘ ਅਸੰਧ, ਅਤੇ ਸਰਪੰਚ ਗੁਰਦੇਵ ਸਿੰਘ ਜਾਲਖੇੜੀ, ਨੇ ਨਿਭਾਈ ਏ।
ਮੋਢੇ ਨਾਲ, ਮੋਢਾ ਡਾਹਕੇ, ਰਲਕੇ ਇੰਜ, ਸੇਵ ਕਮਾਈ ਏ॥

ਪਾਠੀਆਂ ਨੂੰ, ਪ੍ਰਬੰਧਕ ਕਦੇ ਕਦੇ, Dry Fruit ਵੀ, ਖੁਆਂਦੇ ਨੇ।
ਝੱਟ ਪੈਕਿਟ, ਵੰਡੀ ਜਾਂਦੇ, ਪਏ ਸਿਹਤਾਂ, ਬਣਾਂਦੇ ਨੇ॥

ਹਰ ਸਿੱਖ, ਇਹੋ ਚਾਹੁੰਦਾ ਸਤਿਗੁਰੂ ਜੀ, ਦੇ ਮਨ ਭਾ, ਜਾਵਾਂ ਮੈਂ।
ਸਤਿਗੁਰੂ ਜੀ, ਦੀਆਂ ਖੁਸ਼ੀਆਂ ਲੈ, ਝੋਲੀ ਭਰ, ਜਾਵਾਂ ਮੈਂ।
ਏਥੇ ਕਈ, ਬਹੁਤ ਵਡੇਰੇ ਸੋਧੀ, ਜਿੰਨ੍ਹਾਂ ਉਮਰ, ਲੰਘਾਈ ਏ।
ਉਹ ਸਮਝਾਉਂਦੇ, ਨਵਿਆਂ ਨੂੰ, ਜਿਵੇਂ Class, ਲਗਾਈ ਏ।
ਹਰ ਤਰ੍ਹਾਂ, ਦੀ ਸੇਧ ਏਥੇ, ਪਈ ਸਭ ਨੂੰ, ਮਿਲਦੀ ਏ।
ਇੱਥੋਂ ਸਭ ਕੁਝ, ਸਿੱਖ ਜਾਵਾਂ, ਇਸ ਗੱਲ ਦੀ, ਜਲਦੀ ਏ॥

ਹਰ ਕੋਈ, ਆਪਣੇ ਵੱਲੋਂ ਏਥੇ, ਪਿਆ ਸੇਵਾ ਹੀ, ਕਰਦਾ ਏ।
ਜਿਹੜੀ ਵੀ, ਕੋਈ ਕਰ ਸਕਦਾ, ਲਿਆ ਝੱਟ ਅੱਗੇ, ਧਰਦਾ ਏ।
ਸਾਰੇ ਹੀ, ਸੁੱਖ ਹਨ ਉੱਥੇ, ਜਿੱਥੇ ਪਾਠੀਆਂ ਨੂੰ, ਠਹਿਰਾਇਆ ਏ।
ਕਮਰਿਆਂ ਵਿੱਚ, ਜੀਕਣ ਕਥਾ, ਕੀਰਤਨ ਦਾ ਦੌਰ, ਚਲਾਇਆ ਏ।
ਸੇਵਾਦਾਰ, ਜੋ ਖੂਹਾਂ ਤੇ, ਝੱਟ ਇਸ਼ਨਾਨ, ਕਰਾਉਂਦੇ ਨੇ।
ਖੂਹ ਦਾ, ਨਿੱਘਾ ਜਲ ਪਾ ਕੇ, ਆਪੂੰ ਮਰਿਯਾਦਾ, ਵੀ ਸਿਖਾਉਂਦੇ ਨੇ॥

ਏਥੇ ਪਊਏ, ਤੇ ਖੜਾਵਾਂ ਦਾ, ਆਪਣਾ ਹੀ, ਰਾਜ਼ ਏ।
ਇਹਨਾਂ ਨੂੰ, ਪਾ ਕੇ ਟੁਰਨ ਦਾ, ਵੱਖਰਾ, ਅੰਦਾਜ਼ ਏ।
ਜੇ ਗ਼ਲਤੀ, ਨਾਲ ਕਿਧਰੇ, ਤੁਸੀਂ ਖੁੱਲ੍ਹਿਆਂ, ਹੋ ਜਾਣਾ।
ਇਸ਼ਨਾਨ ਵੀ, ਕਰ ਲੈਣਾ, ਝੱਟ ਅੰਮ੍ਰਿਤ, ਛੱਕ ਲੈਣਾ।
Washing Machine, ਵੀ ਏਥੇ ਗਈ, ਰਖਵਾਈ ਏ।
ਝੱਟ ਕੱਪੜੇ, ਧੁੱਪਦੇ ਤੇ ਸੁੱਕਦੇ, ਵਾਹਵਾ ਕੰਮ, ਆਈ ਏ॥

ਹਰ ਤਰ੍ਹਾਂ ਦਾ, ਸੁਖ ਮਿਲਿਐ, ਨਾ ਕੋਈ, ਤੰਗੀ ਏ।
ਹਰ ਸ਼ੈ ਪਈ, ਮਿਲਦੀ ਏ, ਜੋ ਮੂੰਹੋਂ, ਮੰਗੀ ਏ।
ਧੇਲੇ ਦਾ ਖਰਚਾ, ਨਹੀਂ, ਨਾਲੇ ਫੁਲ ਨਾਲੇ, ਫ਼ਲੀਆਂ ਨੇ।
ਜਿਨ੍ਹਾਂ ਇਸ ਯਗ 'ਚ ਪਾਇਆ ਹਿੱਸਾ, 'ਰਤਨ' ਘੜੀਆਂ, ਸੁਵੱਲੀਆਂ ਨੇ॥

***

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਰਧਾਵਾਨ ਅਤੇ ਪੂਰੀ ਤਰਾਂ ਸਮਰਪਿਤ ਤੇ ਸਤਿਕਾਰਯੋਗ ਗੁਰਸਿੱਖ ਹਨ ਸੂਬਾ ਹਰਭਜਨ ਸਿੰਘ ਜੀ (ਲੁਧਿਆਣਾ)

ਕਿਸੇ ਸੇਵਾ ਨੂੰ, ਨਾਂਹ ਨਹੀਂ ਕਰਨੀ, ਹੱਦੋਂ ਵੱਧ ਜਿਸ, ਹਿੱਸਾ ਪਾਇਆ,
ਜੇ ਗੱਲ ਕਰੋ, ਉਨ੍ਹਾਂ ਨਾਲ ਕੋਈ, ਝੱਟ ਅੱਗੋਂ ਉਨ੍ਹਾਂ, ਚੁੱਪ ਕਰਾਇਆ।
ਸੱਚੀ-ਸ਼ਰਧਾ, ਵਾਲੇ ਸਿੱਖ ਤਾਈਂ, ਸਤਿਗੁਰੂ ਜੀ ਨੇ ਵੀ, ਨਹੀਂ ਭੁਲਾਇਆ,
ਉਨ੍ਹਾਂ ਆਪਣੀ ਮਿਹਰ ਤੇ ਬਖ਼ਸ਼ਿਸ਼ ਕਰਕੇ, ਨਦਰੀ-ਨਦਰ-ਨਿਹਾਲ, ਕਰਾਇਆ।
ਫ਼ੈਕਟਰੀ ਵਿੱਚੋਂ ਗੱਡੀਆਂ ਭਰਕੇ, ਸਮਾਨ ਭੇਜੀ ਜਾਣਾ ਤੇ, ਖੁਸ਼ੀ ਮਾਨਣਾ,
ਸੂਬਾ ਹਰਭਜਨ ਸਿੰਘ ਨੇ ਕਰਨੀ ਸੇਵਾ, 'ਰਤਨ' ਨਾਲ ਨਿਮੱਰਤਾ ਆਪਣਾ, ਫਰਜ਼ ਜਾਨਣਾ॥

***

## ਰੁਬਾਈ

ਵਰਨੀ ਜਾਂ, ਨਿਤਨੇਮ ਕਰਾਈਏ, ਰਤਾ ਜਿਨ੍ਹਾਂ ਵੀ, ਫ਼ਰਕ ਨਹੀਂ।
ਸੇਵਾ ਸਿਫ਼ਤ ਦਾ, ਫਲ ਮਿਲਣਾ, ਏਸ ਲਈ ਕੋਈ, ਫ਼ਰਕ ਨਹੀਂ।
ਸਾਧ-ਸੰਗਤ ਤਾਂ, ਕਲਪਬ੍ਰਿਛ ਹੈ, 'ਰਤਨ' ਜੋ, ਮੰਗੋ ਮਿਲਦੈ,
ਕਿਸੇ ਬਹਾਨੇ, ਚਰਨ ਪੁਆ ਲਉ, ਦੋਹਾਂ 'ਚ ਕੋਈ ਫ਼ਰਕ ਨਹੀਂ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ, ਦੇਹ ਅਰੋਗਤਾ ਅਤੇ ਚੜ੍ਹਦੀ ਕਲਾ ਲਈ
ਸ੍ਰੀ ਭੈਣੀ ਸਾਹਿਬ ਵਿਖੇ, ਚੌਪਈ ਪਾਤਸ਼ਾਹੀ ਦਸਵੀਂ ਦੇ ਪਾਠਾਂ ਦੀ
ਆਰੰਭਤਾ ਅਤੇ ਸਪਨੰਤਾ ਸ੍ਰੀ ਸਤਿਗੁਰੂ ਜੀ ਦੀ, ਪਾਵਨ ਹਜ਼ੂਰੀ ਵਿੱਚ ਹੋਈ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਲਈ,
4 ਲੱਖ ਤੋਂ ਵੱਧ, ਚੌਪਈ ਪਾਤਸ਼ਾਹੀ ਦਸਵੀਂ ਦੇ ਪਾਠ ਹੋਏ।

ਚੌਪਈ ਪਾਤਸ਼ਾਹੀ ਦਸਵੀਂ ਦੇ ਪਾਠਾਂ ਦਾ ਆਰੰਭ 23 ਦਸੰਬਰ, 2010 ਵੀਰਵਾਰ ਨੂੰ ਹੋਇਆ ਤੇ ਸਮਾਪਤੀ 30 ਦਸੰਬਰ, 2010 ਵੀਰਵਾਰ ਨੂੰ ਹੋਈ।

ਸ੍ਰੀ ਸਤਿਗੁਰੂ, ਜਗਜੀਤ ਸਿੰਘ ਜੀ ਦੀ, ਛੱਤਰ ਛਾਇਆ ਹੇਠ, ਭੈਣੀ ਵਿੱਚ,
ਸ੍ਰੀ ਸਤਿਗੁਰੂ ਜੀ ਦੀ ਦੇਹ, ਅਰੋਗਤਾ ਤੇ ਚੜ੍ਹਦੀ, ਕਲਾ ਹਿੱਤ।
ਹਵਨ-ਮੰਡਪ ਨੂੰ, ਪਹਿਲਾਂ ਸੋਧ, ਦੇ ਜਲ ਨਾਲ, ਪਵਿੱਤਰ ਸੀ ਕੀਤਾ,
ਸੋਧੀ ਸਿੰਘਾਂ ਧੂਪ, ਦੀਪ, ਨਾਰਿਅਲ, ਕੁੰਭ, ਸੰਜੁਕਤ ਮਰਿਯਾਦਾ ਨਾਲ, ਤਿਆਰ ਸੀ ਕੀਤਾ।
ਅੰਮ੍ਰਿਤ ਵੇਲੇ, 5-10 ਮਿੰਟ ਤੇ ਸੰਤ ਸ਼ਾਮ ਸਿੰਘ ਨੇ ਸੀ, ਕੀਤੀ ਅਰਦਾਸ,
ਉਦੋਂ 23 ਦਸੰਬਰ, 2010 ਈ. ਨਾਲੇ, ਵੀਰਵਾਰ ਦਾ, ਦਿਨ ਸੀ ਖ਼ਾਸ।
ਚੌਪਈ ਪਾਤਸ਼ਾਹੀ, ਦਸਵੀਂ ਦੇ ਪਾਠ, ਗਏ ਸਨ ਇੰਜ, ਸ਼ੁਰੂ ਕਰਵਾਏ,
ਇਕ ਕੋਨੇ ਤੋਂ, ਦੂਜੇ ਕੋਨੇ ਤੱਕ, 35 ਰੀਲ੍ਹਾਂ ਸਨ, ਦਿੱਤੀਆਂ ਰਖਵਾਏ।
ਕੰਧ ਦੇ ਨਾਲ, ਦੂਸਰੀ ਕਤਾਰ ਵਿੱਚ, ਵੀ ਇੰਜ 35 ਰੀਲ੍ਹਾਂ, ਸਨ ਰਖਵਾਈਆਂ,
ਜੇਕਰ ਸਿੰਘ, ਜ਼ਿਆਦਾ ਆ ਜਾਣ ਤਾਂ, ਵਿੱਚਕਾਰ ਬੈਠਣ ਲਈ, ਕੀਤੀਆਂ ਵਿਛਾਈਆਂ।
65-65 ਸਿੰਘਾਂ ਦੀ, ਦੋ ਦੋ ਘੰਟਿਆਂ, ਦੀਆਂ 5 ਰੌਲਾਂ, ਦਾ ਸੰਬੰਧ ਸੀ,
ਬਾਹਰ ਬਣੇ, ਪ੍ਰਬੰਧਕੀ ਦਫ਼ਤਰ ਵਿੱਚ, ਪਾਠ ਲਿਖਵਾਣ ਦਾ, ਪੂਰਾ ਪ੍ਰਬੰਧ ਸੀ।
5 ਰੌਲਾਂ ਵਿੱਚ, ਹੀ ਪਾਠੀਆਂ ਦੀ, ਵੰਡ ਕੀਤੀ, ਗਈ ਸੀ।
ਪਾਠੀਆਂ ਨੂੰ, ਠੰਡ ਨਾ ਲੱਗੇ ਤਾਹੀਉਂ, ਚੰਗੀ ਗਰਮ ਵਿਛਾਈ, ਕੀਤੀ ਗਈ ਸੀ॥

ਸੂਬਾ ਬਲਵਿੰਦਰ ਸਿੰਘ ਝੱਲ, ਦੇ ਦੱਸਣ, ਮੁਤਾਬਿਕ 30 ਦਸੰਬਰ, 2010 ਤੱਕ,
2 ਲੱਖ, 51 ਹਜ਼ਾਰ, 501 ਪਾਠ, ਸਿੰਘਾਂ ਨੇ ਕੀਤੇ, ਸਨ ਨਿਝੱਕ।
ਬੀਬੀ ਪਰਮਜੀਤ ਕੌਰ, ਨੇ ਦੱਸਿਆ, ਬੀਬੀਆਂ ਨੇ, ਜੋ ਕੀਤੇ ਸਨ ਪਾਠ,
1 ਲੱਖ, 40 ਹਜ਼ਾਰ ਸੀ ਗਿਣਤੀ ਉਹਦੀ, ਬੀਬੀਆਂ ਸਨ, ਕੀਤੇ ਜੋ ਪਾਠ॥

ਇਸ ਤੋਂ ਅਲਾਵਾ, ਜਿਹੜੇ 23 ਦਸੰਬਰ, 2010 ਨੂੰ ਅਰਦਾਸ ਵਿੱਚ,
ਨਹੀਂ ਸ਼ਾਮਲ ਹੋ ਸਕੇ, ਮਾਈ-ਭਾਈ ਆਏ ਸਨ, ਇਸ ਆਸ ਵਿੱਚ।
ਉਹ ਸਿੰਘ, ਅਖੰਡ-ਵਰਨੀ ਦੇ, ਕੋਲ ਬਣੇ ਸ਼ੀਸ਼ੇ ਵਾਲੇ ਹਾਲ ਵਿੱਚ,
ਅਤੇ ਬੀਬੀਆਂ ਵੀ, ਪਾਠ ਸਨ ਕਰਦੀਆਂ, ਰਹੀਆਂ ਬੈਠ ਕੇ, ਸੰਗੀਤ-ਹਾਲ ਵਿੱਚ॥

ਇੰਜ ਸਿੰਘਾਂ ਨੇ, 22 ਹਜ਼ਾਰ, 976 ਪਾਠ ਹੋਰ ਵੱਖਰੇ, ਕੀਤੇ ਸਨ,
ਅਤੇ ਬੀਬੀਆਂ ਨੇ, ਵੀ ਇੰਜ, 23 ਹਜ਼ਾਰ 520 ਪਾਠ ਹੋਰ ਵੱਖਰੇ, ਕੀਤੇ ਸਨ।
ਅਤੇ ਜਦੋਂ ਸਪਨੰਤਾ ਹੋਈ, ਦਿਨ ਵੀਰਵਾਰ, 30 ਦਸੰਬਰ, 2010 ਈ. ਸੀ,
ਇੰਜ ਕੁੱਲ ਕੀਤੇ, ਪਾਠਾਂ ਦੀ ਗਿਣਤੀ, 4 ਲੱਖ ਤੋਂ, ਵੱਧ ਰਹੀ ਸੀ॥

ਸੂਬਾ ਬਲਵਿੰਦਰ ਸਿੰਘ ਝੱਲ ਨੇ, ਪਾਠਾਂ ਦੀ, ਸਪਨੰਤਾ ਦੀ, ਕੀਤੀ ਅਰਦਾਸ,
ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ, ਦੇ ਜੈਕਾਰਿਆਂ, ਕਰਵਾਇਆ ਅਹਿਸਾਸ।
ਤਾਂ ਹਵਨ-ਮੰਡਪ, ਗੂੰਜ ਉਠਿਆ ਸੀ, ਸੰਗਤਾਂ ਦੇ ਜੈਕਾਰਿਆਂ, ਦੇ ਨਾਲ,
ਉਦੋਂ, ਇੰਦਰ ਦੇਵਤਾ ਨੂੰ ਵੀ ਆਪਣੀ, ਹਾਜ਼ਰੀ ਲਗਵਾਉਣ ਦੀ, ਸੀ ਕਾਹਲ।
ਸ਼ਰਧਾ ਦਾ ਨਾ ਕੋਈ ਅੰਤ ਸੀ, ਸਾਹਵੇਂ ਸਤਿਗੁਰੂ, ਜੀ ਬੈਠੇ "ਬੇਅੰਤ" ਸੀ,
ਸਤਿਗੁਰੂ ਦਰਸ਼ਨ ਲਈ, ਪਾਠੀ ਬੇਚੈਨ ਸਨ, ਭਾਵੇਂ ਬਾਰਿਸ਼ ਦਾ ਜ਼ੋਰ ਅਨੰਤ ਸੀ॥

ਸ੍ਰੀ ਸਤਿਗੁਰੂ, ਜਗਜੀਤ ਸਿੰਘ ਜੀ ਨੇ, ਹਰੀ ਮੰਦਰ ਵਿੱਚ ਦਰਸ਼ਨ ਸੀ ਦਿੱਤੇ,
ਉਥੇ ਆਏ ਹੋਏ, ਸਾਰੇ ਪਾਠੀ ਸਿੰਘ, ਇੰਜ ਸਨਮਾਨਤ ਵੀ, ਸਨ ਕੀਤੇ॥

ਹਰੀਮੰਦਰ ਸੰਗਤਾਂ, ਨਾਲ ਭਰਪੂਰ ਸੀ, ਸੰਗਤ ਦਰਸ਼ਨ ਕਰ, ਮਖ਼ਮੂਰ ਸੀ,
ਬੀਬੀਆਂ ਤੇ ਸਿੰਘਾਂ, ਨੇ ਵਾਰੋ-ਵਾਰੀ, ਚਰਨਾਂ 'ਚ ਮੱਥਾ ਵੀ, ਟੇਕਿਆ ਜ਼ਰੂਰ ਸੀ।
ਉਦੋਂ, ਸੂਬਾ ਬਲਵਿੰਦਰ ਸਿੰਘ ਝੱਲ ਅਤੇ ਬੀਬੀ ਪਰਮਜੀਤ ਕੌਰ ਜੀ,
ਆਈ ਸਾਧ-ਸੰਗਤ, ਅਤੇ ਸਾਰੇ ਪਾਠੀਆਂ, ਨੂੰ ਖਾਸ਼ ਤੌਰ ਤੇ, ਕੀਤਾ ਸੰਬੋਧਨ ਸੀ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਦੇ ਦਰਸ਼ਨ ਕਰਕੇ, ਜਨਮ ਸਫਲਾ ਕੀਤਾ ਸੀ,
ਚੌਪਈ ਪਾਤਸ਼ਾਹੀ ਦਸਵੀਂ, ਦੇ ਪਾਠਾਂ ਦਾ, ਸਮਾਪਨ ਸਤਿਗੁਰੂ ਜੀ, ਦੀ ਹਜ਼ੂਰੀ 'ਚ ਕੀਤਾ ਸੀ।
ਸ੍ਰੀ ਸਤਿਗੁਰੂ, ਜਗਜੀਤ ਸਿੰਘ ਜੀ ਦੀ, ਅਪਾਰ ਬਖ਼ਸ਼ਿਸ਼, ਸਦਕਾ ਹੀ,
ਚੰਡੀ-ਦੀ-ਵਾਰ ਦੇ, ਪਾਠਾਂ ਦੇ ਵਿੱਚ ਤੇ, ਚੌਪਈ ਪਾਤਸ਼ਾਹੀ, ਦਸਵੀਂ ਲਈ।
ਦਾਸ ਤੇ ਵੀ, ਬਖਸ਼ਿਸ਼ ਹੋਈ ਤੇ ਜਾ ਕੇ, ਸੀ ਰੌਲਾਂ, ਲਗਾਈਆਂ,
ਸ੍ਰੀ ਸਤਿਗੁਰੂ, ਜਗਜੀਤ ਸਿੰਘ ਜੀ ਦੀ ਕ੍ਰਿਪਾ ਤੇ, ਬਖ਼ਸ਼ਿਸ਼ ਨਾਲ ਗਈਆਂ, ਨਿਭਾਈਆਂ॥

ਮੁੱਖ ਪ੍ਰਬੰਧਕ ਸੂਬਾ ਬਲਵਿੰਦਰ ਸਿੰਘ ਝੱਲ ਤੇ, ਸੰਤ ਹਰਜੀਤ ਸਿੰਘ ਮੁਠੱਡਾ ਕਲਾਂ ਸਨ,
ਬਾਕੀ ਦੇ ਪ੍ਰਬੰਧਕ ਸਾਰੇ, ਲਗਭਗ ਉਹੀਓ ਹੈ ਸਨ, ਜਿਨ੍ਹਾਂ ਨੇ ਬਾਕੀ, ਪ੍ਰਯੋਗ ਨਿਭਾਏ।
ਕੁਝ ਨਵੇਂ ਵੀ, ਹੋਣਗੇ ਪ੍ਰਬੰਧਕ ਜਿਨ੍ਹਾਂ ਚੋਪਈ ਦੇ ਯੱਗ 'ਚ ਹਿੱਸੇ ਪਾਏ,
ਸਭਨਾਂ ਨਾਲ ਦਾਸ, ਨੇ ਵੀ ਹਿੱਸਾ ਲਿਆ, ਸਤਿਗੁਰੂ-ਖੁਸ਼ੀਆਂ, ਨਾਲ ਝੋਲ ਭਰਾਏ।
ਸਾਰੇ ਪ੍ਰਬੰਧਕ, ਲੰਗਰ ਬਨੌਣ ਅਤੇ ਵਰਤਾਣ ਦੀ ਸੇਵਾ ਲਈ ਵੀ ਉਹੀਓ, ਸਨ ਆਏ,
ਨਵੇਂ ਸਿਰਿਓਂ, 'ਰਤਨ' ਨੇ ਨਹੀਂ ਗਿਣਾਏ, ਕਵਿਤਾ ਲੰਮੀ ਹੋਣੋ ਲਈ ਬਚਾਏ॥

# ਸ੍ਰੀ ਸਤਿਗੁਰੂ ਜਗਜੀਤ ਸਿੰਘ ਲਾਇਬ੍ਰੇਰੀ

ਹੁਣ ਵੇਖੋ, ਸੋਹਣੀ ਬਣੀ, ਇਮਾਰਤ ਉਹੀਓ,
ਜਿੱਥੇ ਪਹਿਲਾਂ ਕਦੇ, ਵਿਦਿਆਲਾ ਸੀ ਹੁੰਦਾ।
ਕਈ ਚਿਰਾਂ ਤੋਂ ਖ਼ਾਲੀ, ਪਈ ਹੋਈ ਇਹ,
ਯਾਦਗਾਰੀ ਸਥਾਨ ਦਾ, ਜਿਵੇਂ ਖੋਲ੍ਹਾ ਹੈ ਹੁੰਦਾ॥

ਪਹਿਲਾਂ ਇੱਥੇ, ਵਿਦਿਆਲਾ ਸੀ ਹੁੰਦਾ, ਜਿੱਥੇ,
1928 ਵਿੱਚ, 'ਬੇਅੰਤ ਜੀ', ਨੂੰ ਪੜ੍ਹਨੇ ਗਿਆ ਸੀ ਪਾਇਆ।
ਹੁਣ ਦਿਲ ਖੁਸ਼ ਹੁੰਦੈ, ਇਹਦਾ ਦਰਸ਼ਨ ਕਰਕੇ,
ਇਸ ਯਾਦਗਾਰੀ, ਇਮਾਰਤ ਨੂੰ, ਇੰਜ ਬਣਾਇਆ॥

ਇਹ, ਰਾਮ-ਸਰੋਵਰ ਦੇ, ਲਾਗੇ ਅਤੇ,
ਹਵਨ-ਮੰਡਪ ਦੇ, ਪਿਛਲੇ ਪਾਸੇ ਖੜ੍ਹੀ ਹੈ।
ਸ੍ਰੀ ਸਤਿਗੁਰੂ, ਜਗਜੀਤ ਸਿੰਘ, ਲਾਇਬ੍ਰੇਰੀ ਲਿਖਿਆ ਉੱਥੇ,
ਭਾਵੇਂ ਤੱਕੋ ਦੂਰੋਂ, ਲੱਗਦੀ, ਸੋਹਣੀ ਬੜੀ ਹੈ॥

25 ਦਸੰਬਰ, 2011 ਨੂੰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ,
ਉਦਘਾਟਨ ਕਰਨ ਦੀ, ਕਿਰਪਾ ਸੀ ਕੀਤੀ।
ਉਦੋਂ, ਸਤਿਗੁਰੂ ਜੀ ਨਾਲ, ਗੁਰੂ ਪਰਿਵਾਰ, ਕਈ ਪਤਵੰਤੇ ਸੱਜਣ,
ਲੇਖਕਾਂ ਅਤੇ, ਸਾਹਿਤਕਾਰਾਂ ਦੀ, ਟੀਮ ਪ੍ਰਵੇਸ਼ ਸੀ ਕੀਤੀ॥

ਜੈਕਾਰਿਆਂ ਨਾਲ, ਕੜਾਹ ਪ੍ਰਸ਼ਾਦ ਲਿਆਕੇ,
ਸਤਿਗੁਰੂ ਜੀ ਦੇ ਚਰਨਾਂ 'ਚ, ਅਰਦਾਸ ਕਰ, ਪ੍ਰਸ਼ਾਦ ਵਰਤਾਇਆ।
ਕਾਮਰੇਡ ਸੁਵਰਨ ਸਿੰਘ ਵਿਰਕ, ਨੇ ਲਾਇਬ੍ਰੇਰੀ ਦੇ,
ਉਦਘਾਟਨ ਤੇ ਸਤਿਗਰੂ ਜੀ ਪ੍ਰਤੀ, ਆਭਾਰ ਪ੍ਰਗਟਾਇਆ॥

ਸਾਰੇ ਰੈਕ ਬੜੇ, ਆਧੁਨਿਕ ਢੰਗ ਨਾਲ,
ਦੋ ਮੰਜ਼ਲੀ ਇਮਾਰਤ ਵਿੱਚ, ਲਾਏ ਗਏ ਨੇ।
ਇੱਥੇ ਪੰਜਾਬੀ ਸਾਹਿਤ, ਇਤਿਹਾਸ, ਖੋਜ ਸੰਬੰਧੀ,
ਪੁਸਤਕਾਂ ਤੇ ਖਰੜੇ ਵੀ, ਰਖਵਾਏ ਗਏ ਨੇ॥

ਇੱਥੇ, ਪੜ੍ਹਨ ਵਾਲੀਆਂ, ਪੁਸਤਕਾਂ ਪੰਜਾਬੀ,
ਹਿੰਦੀ, ਅੰਗਰੇਜ਼ੀ ਤੇ ਕੁਝ ਉਰਦੂ, ਭਾਸ਼ਾ ਵਿੱਚ ਵੀ ਹਨ।
ਪੱਥਰਾਂ ਦੇ, ਛਾਪੇ ਦੀਆਂ, ਪੁਸਤਕਾਂ ਅਤੇ,
ਗੁਰਮੁਖੀ ਲਿਪੀ ਦੇ, ਹਸਤ-ਲਿਖਤ ਗ੍ਰੰਥ ਵੀ ਹਨ॥

ਇੱਥੇ, ਕੁਝ ਤਸਵੀਰਾਂ, ਖਾਸ਼ ਤੌਰ ਤੇ ਵੱਡੇ,
ਆਕਾਰ ਦੀਆਂ ਲਗਾਈਆਂ, ਗਈਆਂ ਹਨ।
ਉਹ 'ਬੇਅੰਤ ਜੀ' ਦੀਆਂ, ਬਾਲ-ਅਵਸਥਾ ਅਤੇ,
ਬਾਲ-ਸਖ਼ਾਈ, ਮਿੱਤਰਾਂ ਦੀਆਂ, ਲਾਈਆਂ ਗਈਆਂ ਹਨ॥

ਸੇਵਕ ਹਰਪਾਲ ਸਿੰਘ, ਸੱਚੇ ਪਾਤਸ਼ਾਹ ਜੀ ਨੂੰ,
ਉਨ੍ਹਾਂ ਤਸਵੀਰਾਂ ਬਾਰੇ, ਕੁਝ ਅਰਜ਼ਾਂ ਕਰਦੇ ਹਨ।
ਇਹਦੇ ਨਾਲ ਉਹ, ਸਤਿਗੁਰੂ ਜੀ ਦੀਆਂ,
ਪਿਛਲੀਆਂ ਯਾਦਾਂ ਨੂੰ, ਤਰੋ-ਤਾਜ਼ਾ ਕਰਦੇ ਹਨ॥

ਲਾਇਬ੍ਰੇਰੀ ਵਿੱਚ, ਬੈਠ ਕੇ ਪੜ੍ਹਨ ਲਈ,
ਫ਼ਰਨੀਚਰ, ਬਹੁਤ ਹੀ ਵਧੀਆ, ਬਣਵਾਇਆ ਗਿਆ ਹੈ।
ਹਜ਼ਾਰਾਂ ਦੀ, ਗਿਣਤੀ 'ਚ ਇਹਨਾਂ, ਸਾਹਿਤਕ, ਇਤਿਹਾਸਕ,
ਧਾਰਮਿਕ ਪੁਸਤਕਾਂ, ਅਤੇ ਗ੍ਰੰਥਾਂ ਨੂੰ, ਸੰਭਲਵਾਇਆ ਗਿਆ ਹੈ॥

ਸ੍ਰੀ ਸਤਿਗੁਰੂ ਜੀ, ਵਲੋਂ, ਲਾਇਬ੍ਰੇਰੀ ਦਾ ਉਦਘਾਟਨ,
ਕਰਨ ਲਈ ਸ਼ੁਕਰਾਨਾ, ਅਰਜ਼ ਹੈ, ਮੰਨਜ਼ੂਰ ਹੋਈ।
ਪ੍ਰਬੰਧਕਾਂ ਦੀ ਇਸ, ਯਾਦਗਾਰੀ ਸਥਾਨ ਨੂੰ, ਯਾਦਗਾਰੀ
ਲਾਇਬ੍ਰੇਰੀ ਦੇ ਰੂਪ 'ਚ, ਸੰਭਾਲਣ ਦੀ 'ਰਤਨ' ਪ੍ਰਸੰਸਾ, ਵੀ ਜ਼ਰੂਰ ਹੋਈ॥

***

## ਚੌਮਿਸਰਾ

ਖ਼ੁਦਾਇਆ ਤੇਰੇ ਵਿੱਚ, ਤੇ ਸਤ੍ਰਿਗੁਰੂ ਵਿੱਚ, ਫ਼ਰਕ, ਨਹੀਂ ਲੱਭਦਾ।
ਆਪੂੰ ਪਿਆਰ ਦਾ, ਚਾਹਵਾਨ ਓਹ, ਰਿਹਾ ਭਗਤਾਂ ਤੋਂ ਦੱਬਦਾ।
ਤੇਰੇ ਕੋਲ, ਸੱਚ ਹੀ ਤੱਗਦਾ, ਏਥੇ ਝੂਠ, ਨਹੀਂ ਫੱਬਦਾ।
ਦੋਹਾਂ ਹੀ, ਹਾਲਤਾਂ ਵਿੱਚ, 'ਰਤਨ' ਦਿਸਦਾ ਰੂਪ ਤੂੰ ਰੱਬਦਾ॥

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮੋਰਾਂ ਨਾਲ ਪਿਆਰ

ਭੈਣੀ ਸਾਹਿਬ ਵਿੱਚ, ਖ਼ਬਰੇ ਕਿੰਨੇ ਮੋਰ ਹਨ ਕੋਈ, ਨਹੀਂ ਜਾਣਦਾ,
ਉਨ੍ਹਾਂ ਸਾਰਿਆਂ 'ਚੋਂ, ਕੋਈ ਕੋਈ ਵਾਧੂ, ਖੁਸ਼ੀ ਮਾਣਦਾ।
ਖ਼ਬਰੇ ਕਿਹੜੇ ਜਨਮਾਂ ਦੇ ਸਿੱਖ ਇਹ, ਵਿਚਾਰੇ ਆ,
ਵਿੱਚ ਭੈਣੀ ਇਹਨਾਂ, ਤਰ ਜਾਣੈ ਸਮਝਦੇ, ਇਹ ਸਾਰੇ ਆ।
"ਬੇਅੰਤ ਜੀ" ਦੇ, ਚੋਜਾਂ ਨੂੰ ਬੰਦਾ ਨਹੀਂ, ਸਮਝ ਪਾਇਆ ਆ,
ਇਹ ਸਾਰਾ ਜੱਗ, ਉਹਦੇ ਪਿਆਰ ਦਾ, ਤਿਹਾਇਆ ਆ।
ਕਿਸੇ ਕਿਸੇ ਮੋਰ ਨੇ, ਤਾਂ ਵਾਧੂ ਪਿਆਰ, ਪਾਇਆ ਆ,
ਉਹ "ਬੇਅੰਤ ਜੀ" ਕੋਲ, ਆਉਂਦਾ ਫੁੱਲਾ ਨਾ, ਸਮਾਇਆ ਆ।
ਕੋਈ ਡਰ, ਕੋਈ ਭੇਅ, ਉਨ੍ਹਾਂ ਨਹੀਂ, ਉਹ ਜਾਣਦਾ,
ਅੰਦਰੋਂ ਸਤਿਗੁਰੂ ਜੀ ਵੀ, ਆਪਣੇ ਸਿੱਖ ਤਾਈਂ, ਇੰਜ ਹੈ ਪਛਾਣਦਾ।

ਚੰਗੇ ਭਾਗਾਂ ਵਾਲਾ ਮੋਰ, 'ਬੇਅੰਤ ਜੀ' ਨੂੰ, ਰਿਝਾਂਦਾ ਆ,
ਚੋਗਾ ਉਨ੍ਹਾਂ ਹੱਥੋਂ, ਚੁੱਗਦਾ ਸੀਸ ਵੀ, ਝੁਕਾਂਦਾ ਆ।
ਸਿਆਣੇ ਕਹਿੰਦੇ, ਮੋਰ ਕਦੇ ਬੰਦੇ ਕੋਲ, ਆਂਦਾ ਨਹੀਂ,
ਬੰਦੇ ਇਹਨੂੰ ਫੜ ਲੈਣਾ, ਤਾਹੀਓਂ ਨੇੜੇ, ਜਾਂਦਾ ਨਹੀਂ॥

ਵਿੱਚ ਬਰਸਾਤਾਂ, ਜਦੋਂ ਮਸਤੀ ਦੇ ਵਿੱਚ, ਮੋਰ ਨੱਚਦੇ,
ਮੌਜ ਵਿੱਚ ਆਕੇ, ਮੋਰ ਕਿੱਦਾਂ ਪੈਲਾਂ, ਪਾਉਂਦੇ ਜੱਚਦੇ।
ਖ਼ਬਰੇ ਕਿੰਨੀਆਂ, ਪੀੜ੍ਹੀਆਂ ਤੋਂ, ਇਹਨਾਂ ਭੈਣੀ 'ਚ ਡੇਰੇ, ਲਾਏ ਆ,
ਵਿੱਚੋਂ ਕਈਆਂ, ਜਾਪਦੈ ਕੋਠੀ 'ਚ ਕਿੰਨੇ ਫੇਰੇ, ਪਾਏ ਆ।

ਅੱਜ ਵੀ ਲੱਭਦੇ ਆ, 'ਬੇਅੰਤ' ਉਨ੍ਹਾਂ ਦਾ, ਕਿੱਥੇ ਆ,
ਮਾਰਨ ਬਾਰੀ ਦੇ ਸ਼ੀਸ਼ੇ, ਉੱਤੇ ਚੁੰਜਾਂ ਪੈਂਦੇ ਅੰਦਰੋਂ, ਜਦ ਛਿੱਥੇ ਆ।
ਮਾਹੀ ਤੇ ਪਿਆਰਾ, ਜਦੋਂ ਲੱਭਦਾ ਨਾ, ਨੇੜੇ ਆ,
ਉਹ ਵੀ, ਰਹਿੰਦੇ ਉਦਾਸ, ਨਾ ਆਉਂਦੇ ਵਿੱਚ, ਖੇੜੇ ਆ।
ਇਹ ਗੁਰੂਆਂ ਦੀ, ਧਰਤੀ ਨਾ ਡਰ, ਉਨ੍ਹਾਂ ਲੱਗਦਾ,
ਕੋਈ-ਫੜੂ, ਕੋਈ-ਮਾਰੂ, ਨਾ ਨੇਰ੍ਹ, ਐਡਾ ਵੱਗਦਾ।
ਮੋਰਾਂ ਦੀ ਕੂਕ, ਵਾਤਾਵਰਨ ਨੂੰ ਇੰਜ ਮਸਤ, ਬਣਾਉਂਦੀ ਆ,
ਭੈਣੀ ਸਾਹਿਬ 'ਰਤਨ' ਆਸ਼ਰਮ ਦੇ, ਵਾਂਗ ਨਜ਼ਰ, ਆਉਂਦੀ ਆ॥

***

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ
ਉਨ੍ਹਾਂ ਦੀ ਦੇਹ-ਅਰੋਗਤਾ ਅਤੇ ਚੜ੍ਹਦੀ-ਕਲਾ ਲਈ
ਸ੍ਰੀ ਭੈਣੀ ਸਾਹਿਬ ਵਿਖੇ ਅਖੰਡ-ਪਾਠਾਂ ਦੀ ਲੜੀ ਚਲਾਈ ਗਈ
16 ਦਸੰਬਰ, 2011 ਨੂੰ ਸ਼ੁਰੂ ਹੋਈ ਅਤੇ 1 ਜਨਵਰੀ, 2012 ਨੂੰ ਸੰਪੰਨ ਹੋਈ

## ਅਖੰਡ-ਪਾਠਾਂ ਦੀ ਲੜੀ

ਇਹੋ ਜਿਹਾ, ਨਜ਼ਾਰਾ ਬਣਾਇਆ, ਸਤਿਗੁਰਾਂ ਨੇ,
ਵਾਪਿਸ ਜਾਣ ਨੂੰ ਹੁਣ, ਜੀਅ ਨਹੀਂ ਕਰਦਾ।
ਜਦੋਂ ਦਾ, ਪਤਾ ਲੱਗਿਆ, ਅੱਜ ਸਮਾਪਤੀ ਏ,
ਮਨ ਮਸੋਸਿਆ ਗਿਆ, ਜੀ ਨਹੀਂ ਭਰਦਾ।
ਇਹ ਸਵਰਗੀ-ਨਜ਼ਾਰਾ, ਸਾਨੂੰ ਭੁੱਲਣਾ ਨਹੀਂ,
ਦਿਲ ਨਹੀਂ ਅਜੇ ਭਰਿਆ, ਅੰਦਰਲਾ ਨਹੀਂ ਜਰਦਾ।
ਸੌਂਹ ਰੱਬ ਦੀ, ਰੱਬ ਵੀ ਪਿਆ ਸੁਣਦੈ,
ਜੀਅੜਾ ਨਹੀਂ ਰੱਜਿਆ, ਤਾਹੀਓਂ ਨਹੀਂ ਝਰਦਾ।
ਸਤਿਗੁਰੂ-ਚਰਨਾਂ ਨੂੰ ਛਡਣਾ ਨਹੀਂ, ਕੋਈ ਚਾਹੁੰਦਾ,
ਖ਼ਬਰੇ ਬਣੇਗਾ ਕਦੋਂ, ਫਿਰ ਇੰਜ ਦਾ, ਜੋੜ ਮੇਲਾ।
ਉਦੋਂ ਕਿੰਜ, ਆਪੂੰ ਸਲਾਹੇਗਾ, ਉਹ ਵੇਲਾ,
ਕਿਉਂਕਿ ਠੱਲ੍ਹਿਆ, ਨਹੀਂ ਗਿਆ ਅੱਜ, ਇਹ ਵੇਲਾ॥

ਇੰਜ, ਅਖੰਡ-ਪਾਠਾਂ ਦੀ ਲੜੀ, ਆਪੇ ਚਲਾ ਸਤਿਗੁਰੂ,
ਸਾਡੇ ਸਾਰਿਆਂ ਉੱਤੇ, ਬਹੁਤ ਅਹਿਸਾਨ ਕੀਤਾ।
ਬਹਾਨਾ ਦੇਹ-ਅਰੋਗਤਾ, ਤੇ ਚੜ੍ਹਦੀ-ਕਲਾ ਵਾਲਾ,
ਮਹਾਨ ਯੱਗ ਲਈ, ਆਪ ਫ਼ੁਰਮਾਨ ਕੀਤਾ।
ਆਪੇ ਸਤਿਗੁਰੂ ਜੀ ਤਾਂ, ਚੜ੍ਹਦੀ ਕਲਾ, ਵਿੱਚ ਹੈਨ,
ਸਾਡੀਆਂ, ਜੋਦੜੀਆਂ ਤਾਈਂ, ਉਨ੍ਹਾਂ ਪਰਵਾਨ ਕੀਤਾ।
ਦੇਹ-ਅਰੋਗਤਾ ਦੀ, ਗੱਲ ਰੱਖ ਸਾਹਵੇਂ,
ਦੁੱਖੜੇ, ਦੂਰ ਕਰਨ ਦਾ, ਕੰਮ ਮਹਾਨ ਕੀਤਾ।
202 ਅਖੰਡ-ਪਾਠਾਂ ਦਾ, ਭੋਗ ਪੈ ਗਿਆ ਅੱਜ,
ਸਤਿਗੁਰਾਂ, ਕਾਰਜ ਆਪਣਾ, ਆਪੇ ਕਰਾ ਲਿਆ ਏ।
ਦੂਰੋਂ-ਨੇੜਿਓਂ ਪਾਠੀ, ਤੇ ਧੂਪੀਏ ਸੱਦ,
ਆਪੇ, ਸਭਨਾਂ ਤੋਂ ਹਿੱਸਾ, ਪੁਆ ਲਿਆ ਏ॥

ਹਵਨ-ਮੰਡਪ ਵਿੱਚ, ਰੱਖਵਾਈਆਂ, ਸਨ 21 ਬੀੜਾਂ,
ਇੰਜ ਅਖੰਡ-ਪਾਠਾਂ ਦੀ ਲੜੀ, ਚਲਵਾਈ ਸਤਿਗੁਰੂ।
ਅਖੰਡ-ਵਰਨੀ ਵੀ ਪੂਰੀ, ਮਰਿਯਾਦਾ ਦੇ ਨਾਲ,
ਵਿੱਚ ਜੈਕਾਰਿਆਂ, ਸੀ, ਸ਼ੁਰੂ ਕਰਵਾਈ ਸਤਿਗੁਰੂ।
ਬੀੜ੍ਹਾਂ ਗੋਲ-ਮੰਦਰ ਵਿੱਚ, ਵੀ ਰਖਵਾਕੇ ਚਾਰ,
ਸੁੱਚ-ਸੋਧ ਨਾਲ, ਸੇਵਾ ਕਰਵਾਈ ਸਤਿਗੁਰੂ।
ਸਾਡੀਆਂ ਹੋਈਆਂ ਭੁੱਲਾਂ, ਨਜ਼ਰ-ਅੰਦਾਜ਼ ਕਰਕੇ,
ਇਹ ਲੜੀ ਇੰਜ ਹੈ, ਸਿਰੇ ਚੜ੍ਹਾਈ ਸਤਿਗੁਰੂ।
ਇਸ ਅਸਮੇਧ-ਯਗ ਵਿੱਚ, ਅਜੇਹੇ ਵੀ ਸਿੱਖ ਆਏ,
ਚੁਪਚਾਪ ਟੈਂਪੋ ਭਰਕੇ, ਸਮਾਨ ਲਿਆਂਵਦੇ ਰਹੇ।
ਆਪਣਾ ਨਾਮ ਵੀ, ਦੱਸਣ ਲਈ ਨਹੀਂ ਰਾਜ਼ੀ,
ਐਪਰ ਸਤਿਗੁਰੂ ਜੀ ਦੀਆਂ, ਖੁਸ਼ੀਆਂ ਪਾਂਵਦੇ ਰਹੇ॥

ਅਜੇਹਾ ਅਸਮੇਧ-ਯੱਗ, ਸਤਿਗੁਰਾਂ ਸ਼ੁਰੂ ਕਰਵਾ ਕੇ,
ਕੁੱਲ ਸੰਸਾਰ ਦੇ, ਦੁੱਖਾਂ ਨੂੰ ਦੂਰ ਕੀਤਾ।
ਸੇਵਾ ਕਰਨ ਲਈ, ਦੇਹਾਂ ਅਰੋਗ ਹੀ ਰਹਿਣ,
ਢਿੱਲੇ-ਮੱਠਿਆਂ ਦਾ, ਦੁੱਖ ਕਾਫ਼ੂਰ ਕੀਤਾ।
ਸਾਡੇ ਦੁੱਖਾਂ ਦੀ ਲਿਸਟ, ਜਦ ਹੋਈ ਲੰਮੀ,
ਉਨ੍ਹੇ ਇੰਜ, ਸਤਿਗੁਰਾਂ ਤਾਈਂ, ਮਜਬੂਰ ਕੀਤਾ।
ਸਤਿਗੁਰੂ ਹੁੰਦਾ ਹੈ ਆਪੇ, ਕਸ਼ਟਾਂ ਨੂੰ ਹਰਨ ਵਾਲਾ,
ਗ਼ਰੀਬ-ਨਿਵਾਜ, ਨੇ ਇਉਂ, ਪੂਰਾ ਦਸਤੂਰ ਕੀਤਾ।
ਕਿਰਪਾ ਕਰਕੇ ਰਹੇ, ਦਰਸ਼ਨ ਰੋਜ਼ ਦਿੰਦੇ,
ਇਸ ਤਰ੍ਹਾਂ ਸਾਡਾ ਹੀ, ਭਲਾ ਵਿਚਾਰਦੇ ਰਹੇ।
ਆਪੇ ਹਰ ਪੱਖੋਂ, ਬਖ਼ਸ਼ਿਸ਼ ਤੇ ਕਰ ਬਖ਼ਸ਼ਿਸ਼,
ਸਿੱਖਾਂ-ਸੇਵਕਾਂ ਤਾਈਂ, ਆਪੂੰ ਨਿਹਾਰਦੇ ਰਹੇ॥

ਮਾਤਾ ਚੰਦ ਕੌਰ ਜੀ ਵੀ, ਪੌਂਦੇ ਰਹੇ ਫੇਰਾ,
ਦੇ ਕੇ ਹੌਂਸਲਾ ਕਹਿੰਦੇ, ਪਾਠ ਕਰੀ ਜਾਵੋ।
ਆਕੇ ਇਸ ਤਰ੍ਹਾਂ ਵੀ, ਉਨ੍ਹਾਂ ਹੁਕਮ ਕੀਤਾ,
ਲੈਕੇ ਸੈਂਚੀਆਂ ਪਾਠ, ਕਮਰਿਆਂ 'ਚ ਕਰੀ ਜਾਵੋ।
ਸੰਤ ਜਗਤਾਰ ਸਿੰਘ ਰੋਜ਼ਾਨਾ, ਦਫ਼ਤਰ ਆ ਜਾਂਦੇ,
ਹਿੰਮਤ ਬੰਨ੍ਹੀ ਰੱਖਦੇ, ਤੁਸੀਂ ਪਾਠ ਕਰੀ ਜਾਵੋ।

ਉਹ, ਕਮਰਿਆਂ ਵਿੱਚ ਵੀ, ਜਾਕੇ ਪੁੱਛਦੇ ਸਨ,
ਆਪਣੀ, ਲੋੜ ਕੋਈ ਦੱਸੋ, ਪਾਠ ਕਰੀ ਜਾਵੇ।
ਸ੍ਰੀ ਉਦੇ ਸਿੰਘ ਜੀ, ਨੇ ਕਈ ਵਾਰ ਆਪੂੰ,
ਪੁੱਜ ਕੇ ਇਥੇ ਇੰਜ, ਹੌਂਸਲਾ ਵਧਾਇਆ ਏ।
ਇਸ ਹੱਲਾ-ਸ਼ੇਰੀ ਨੇ, ਰਲ-ਮਿਲ ਕੇ ਆਪੇ ਹੀ,
ਇਸ ਯੱਗ ਤਾਈਂ, ਸੰਪੂਰਣ ਕਰਾਇਆ ਏ॥

ਮਾਸਟਰ ਦਰਸ਼ਨ ਸਿੰਘ ਜੀ, ਨੂੰ ਕਿੱਦਾਂ ਭੁੱਲ ਸਕਦੇ,
ਗਲ੍ਹਾਂ ਮਰਿਯਾਦਾ ਵਾਲੀਆਂ, ਸਭਨਾਂ ਨੂੰ ਦੱਸਦੇ ਰਹੇ।
ਆਪੂੰ ਪਿਆਰ ਨਾਲ, ਗੱਲਾਂ ਸਮਝਾ ਸਾਨੂੰ,
ਸਾਡੇ ਦਿਲ ਅੰਦਰ, ਜੀਕਣ ਉਹ ਧੱਸਦੇ ਰਹੇ।
ਕਥਾਵਾਚਕ, ਨਿਸ਼ਾਨ ਸਿੰਘ ਜੀ ਵੀ, ਕਰ ਉੱਦਮ,
ਢਿੱਲੇ ਪੁਰਜ਼ਿਆਂ ਨੂੰ, ਆਪੂੰ ਕੱਸਦੇ ਰਹੇ।
ਹੋਰ ਵੀ, ਕਈ ਵਿਦਵਾਨ, ਗੁਣਵਾਨ ਜਿਹੜੇ,
ਸਾਡੇ ਸਿਰਾਂ ਤਾਈਂ ਆਪੇ, ਆਕੇ ਝੱਸਦੇ ਰਹੇ।
ਗੱਲ ਕੀ ਕੋਈ ਵੀ, ਆਕੇ ਨਹੀਂ, ਰਿਹਾ ਪਿੱਛੇ,
ਸਭਨਾ ਸੇਵਾ ਕਰਕੇ, ਹਿੱਸਾ ਪਾਇਆ ਏ।
ਅੱਗੋ ਸ੍ਰੀ ਸਤਿਗੁਰੂ ਜਗਜੀਤ ਸਿੰਘ, ਜਾਣੀ-ਜਾਣ ਬੈਠਾ,
ਮੀਂਹ ਬਖ਼ਸ਼ਿਸ਼ਾਂ ਦਾ, ਦੋਹੀਂ-ਹੱਥੀਂ, ਵਰ੍ਹਾਇਆ ਏ॥

ਏਥੇ ਵਾਰਾ ਵੀ, ਰਿਹਾ ਹੈ ਰੋਜ਼ ਲੱਗਦਾ,
ਲਾਉਣ ਵਾਲਿਆਂ ਉੱਤੇ, ਬਖ਼ਸ਼ਿਸ਼ ਸਤਿਗੁਰਾਂ ਦੀ।
ਨਿੱਤਨੇਮ ਵੀ ਹੁੰਦਾ, ਰਿਹਾ ਰੋਜ਼ ਏਥੇ ਨਾਲੇ,
ਕੀਰਤਨ ਕਥਾ ਹੋਈ, ਬਖ਼ਸ਼ਿਸ਼ ਸਤਿਗੁਰਾਂ ਦੀ।
ਮਾਈਆਂ-ਬੀਬੀਆਂ ਵੀ, ਸਧਾਰਨ ਪਾਠ 210 ਕਰਕੇ,
ਆਪਣਾ, ਹਿੱਸਾ ਪਾਇਆ, ਬਖ਼ਸ਼ਿਸ਼ ਸਤਿਗੁਰਾਂ ਦੀ।
ਸ੍ਰੀ ਭੈਣੀ ਸਾਹਿਬ ਸੇਵਾਦਾਰਾਂ ਦੀ, ਵੱਧ ਗਿਣਤੀ,
ਖ਼ਾਸ ਜਿੰਨ੍ਹਾਂ ਉਤੇ ਹੈ, ਬਖ਼ਸ਼ਿਸ਼, ਸਤਿਗੁਰਾਂ ਦੀ।
ਚੋਜ, ਆਪਣੇ ਆਪੂੰ, ਇਹ ਕਰੀ ਜਾਂਦਾ,
ਭਜਨ-ਬੰਦਗੀ ਇੰਜ, ਸਾਥੋਂ ਕਰਵਾਣ, ਦੇ ਲਈ।
ਸੜਦੇ, ਭੁੱਜਦੇ ਦਿਲਾਂ ਨੂੰ, ਠਾਰਨੇ ਲਈ,
ਨਾਲੇ ਬਖ਼ਸ਼ਿਸ਼ਾਂ ਦਾ, ਮੀਂਹ ਵਰ੍ਹਾਣ, ਦੇ ਲਈ॥

ਸੇਵਾਦਾਰਾਂ ਦੇ ਵੱਲੋਂ, ਹੋਈ ਹੈ ਅਥਾਹ ਸੇਵਾ,
ਜਿਨ੍ਹੀਂ ਕਰੀਏ ਸ਼ਲਾਘਾ, ਉਹ ਘੱਟ ਜਾਪੇ।
ਰੋਜ਼ਾਨਾ, ਲੰਗਰ ਵਿੱਚ ਛੱਤੀ-ਪਦਾਰਥ ਰਹੇ ਬਣਦੇ,
ਜਿੰਨੀਂ, ਵਾਰੀ ਸਲਾਹੀਐ, ਉਹ ਘੱਟ ਜਾਪੇ।
ਤਰ੍ਹਾਂ-ਤਰ੍ਹਾਂ ਦੀ ਸੇਵਾ, ਕਈ ਮਹਾਨ ਸੇਵਾ,
ਅਸੀਂ ਜਿਹੜੀ, ਗਿਣਾਈਏ, ਉਹ ਘੱਟ ਜਾਪੇ।
ਚਰਨ ਧੁਆਉਣਾ, ਇਸ਼ਨਾਨ ਤੇ, ਬਰਤਨ-ਮਾਂਜਣਾ,
ਜਿੰਨੀਆਂ, ਹੋਰ ਗਿਣਾਈਏ, ਉਹ ਘੱਟ ਜਾਪੇ।
ਪ੍ਰਬੰਧਕਾਂ ਦਾ ਪ੍ਰਬੰਧ ਸੀ, ਬਹੁਤ ਵਧੀਆ,
ਇੰਜ ਕਿਸੇ ਨੂੰ ਨਹੀਂ, ਕੋਈ ਤਕਲੀਫ਼ ਹੋਈ।
ਲਗਨ ਇਹਨਾਂ ਦੀ, ਨਾਲ ਬਖ਼ਸ਼ਿਸ਼, ਸਤਿਗੁਰਾਂ ਦੀ,
'ਰਤਨ' ਹਰ ਪਾਸਿਓਂ, ਇਹਦੀ ਤਾਰੀਫ਼ ਹੋਈ॥

***

## ਚੌਮਿਸਰੇ

ਲੰਗਰ ਪਕਾਓ, ਤੇ ਲੰਗਰ ਛਕਾਓ, ਸੇਵਾ ਭਾਵਨਾ ਤੁਸੀਂ, ਜਗਾ ਲਵੋ।
ਸੰਗਤਾਂ ਦਾ, ਦਿਲ ਜਿੱਤ ਲਵੋ, ਕੋਈ ਐਸਾ ਕਰਮ, ਕਮਾ ਲਵੋ।
ਜਲ ਵੀ ਤੁਸੀਂ, ਵਰਤਾਈ ਜਾਵੋ, ਚਾਹਟੇ ਦਾ ਲੰਗਰ, ਲਾ ਲਵੋ।
'ਰਤਨ' ਸੇਵਾ ਨੂੰ, ਧਰਮ ਜਾਣੋ, ਸਤਿਗੁਰੂ ਦੀਆਂ, ਖੁਸ਼ੀਆਂ ਪਾ ਲਵੋ॥

***

ਖੂਹ ਤੋਂ ਜਲ, ਕੱਢਕੇ ਆਪੂੰ, ਫਿਰ ਸੰਗਤਾਂ ਦਾ, ਤੁਸੀਂ ਇਸ਼ਨਾਨ ਕਰਾਉ।
ਸੰਗਤਾਂ ਦੀ ਸੇਵਾ, ਜੇ ਕਰਨੀ, ਤੁਸੀਂ ਤਾਜ਼ੀਆਂ ਦਾਤਨਾ, ਤੋੜ ਲਿਆਉ।
ਤੁਸੀਂ ਚਰਨ-ਧੁਆਉ, ਜਲ-ਛਕਾਉ, ਹੱਥੀਂ ਕੋਈ ਵੀ, ਸੇਵ ਕਮਾਉ।
'ਰਤਨ' ਲੰਗਰ ਦੀ, ਸੇਵਾ ਕਰ ਲਉ, ਜੂਠੇ-ਭਾਂਡੇ, ਮਾਂਜਦੇ ਜਾਉ॥

***

ਨਾਮ ਬਿਨਾਂ ਸਭ ਕੁਝ ਹੈ ਝੂਠਾ, ਨਾ ਕੋਈ ਮੁੱਲ, ਨਾ ਦਾਮ।
ਕਰ ਲੈ ਕੋਈ ਚੰਗਾ ਕੰਮ, ਜੀਵਨ ਦੀ ਕਦ, ਹੋ ਜਾਏ ਸ਼ਾਮ।
ਬਾਲਮੀਕ ਜਿਹੇ, ਡਾਕੂ ਤਰ ਗਏ, ਉਹ ਭੁੱਲ ਗਏ ਕੀ, ਹੁੰਦਾ ਕਾਮ।
'ਰਤਨ' ਉੱਤੇ ਵੀ, ਕਰ ਦੇ ਕਿਰਪਾ, ਵਿੱਸਰੇ ਨਾ, ਇਹ ਤੇਰਾ ਨਾਮ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਚੋਜ

# ਨਿਊਯਾਰਕ (ਅਮਰੀਕਾ) ਵਿਖੇ
# ਭਾਰਤ ਦਾ ਆਜ਼ਾਦੀ ਦਿਵਸ

ਨਾਲੇ

# ਨਾਮਧਾਰੀ ਪਰੇਡ ਦਾ ਰੇਖਾ-ਚਿੱਤਰ

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਣੇ ਸਿਦਕੀ-ਸਿੱਖ, ਸੰਤ ਭੁਪਿੰਦਰ ਸਿੰਘ ਭੁਰਜੀ 'ਤੇ, ਖਾਸ ਬਖ਼ਸ਼ਿਸ਼)

ਰਮਜ਼ਾਂ ਕੌਣ, ਸਮਝ ਸਕਦਾ ਹੈ, ਕਿਓਂ ਸਤਿਗੁਰਾਂ,
ਭੁਰਜੀ ਪਰਿਵਾਰ ਨੂੰ, ਆਪ America ਘੱਲਿਆ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ, ਦੂਰ-ਅੰਦੇਸ਼ੀ ਸਦਕਾ,
ਉਹਦਾ ਨਿਜੀ Status, ਨਿੱਤ ਵੱਧਦਾ ਚੱਲਿਆ।
ਉਹਨੇ, Slow Move ਨਾਲ, Vast Cricle ਬਣਾਇਆ,
ਭਾਵੇਂ Too Much, ਮੁਸ਼ਕਿਲਾਂ ਤਾਈਂ ਝੱਲਿਆ।
28th Sept, 2012 ਨੂੰ, White House 'ਚ ਪੁੱਜਕੇ,
ਉਸ ਤਗੜਾ Role, ਸੀ ਆਪੂੰ ਮੱਲਿਆ।
World ਦੇ, Powerful Country, ਦੇ President ਨੂੰ,
ਭੁਰਜੀ ਜੀ ਉਦੋਂ, White House 'ਚ, ਮਿਲਕੇ ਆਏ।
Mr. Obama ਦੇ, ਗਲ 'ਚ, ਉਨ-ਦੀ-ਮਾਲਾ,
ਸਤਿਗੁਰੂ ਜੀ, ਦੇ Behalf, 'ਤੇ ਪਾਕੇ ਆਏ॥

ਸ੍ਰੀ ਸਤਿਗੁਰੂ, ਜਗਜੀਤ ਸਿੰਘ ਜੀ, ਭੁਰਜੀ ਨੂੰ ਝਾਂਕੀਆਂ ਲਈ,
ਪ੍ਰਵਾਨਗੀ ਦੇ, ਬਖ਼ਸ਼ਿਸ਼ ਨੇ ਕਰਦੇ।
ਨਿਊਯਾਰਕ 'ਚ, ਨਾਮਧਾਰੀ ਸਿੱਖ ਫਾਊਂਡੇਸ਼ਨ Inc ਦੇ, Chairman & CEO,
Bhupinder Bhurji, ਇਹਨੂੰ ਗਾਈਡ ਨੇ ਕਰਦੇ।
President ਗੁਰਪ੍ਰੀਤ ਸਿੰਘ ਭੁਰਜੀ, 2008 ਤੋਂ,
Parade ਵਿੱਚ ਝਾਂਕੀਆਂ ਦਾ, ਇੰਤਜ਼ਾਮ ਨੇ ਕਰਦੇ।
Secretary ਹਰਪ੍ਰੀਤ ਕੌਰ ਭੁਰਜੀ, ਮਿਲ-ਜੁਲ ਕੇ,
ਇੰਜ Computer Planning, ਆਪੂੰ ਨੇ ਕਰਦੇ।
Amrit Foods ਨਾਲ, Sher Singh, Participantes ਲਈ,
Light Refreshment ਦਾ, Arrangement ਕਰ ਦਿੰਦੇ।
ਔਖ਼ਾ ਝੱਟ ਸੌਖ਼ਾ ਹੋ ਜਾਂਦਾ, ਜਦ ਸਤਿਗੁਰੂ ਜੀ,
ਆਪਣਾ ਹੱਥ, ਪਿੱਠ 'ਤੇ ਧਰ ਦਿੰਦੇ॥

ਭਾਰਤ ਦੇਸ਼ ਆਜ਼ਾਦ, ਕਰਾਉਣ ਲਈ ਕਿੰਜ,
ਨਾਮਧਾਰੀਆਂ ਨੇ, ਵੀ ਆਪਣਾ, Contribution ਸੀ, ਪਾਇਆ।
ਕਿੰਜ ਤੋਪਾਂ ਨਾਲ, ਉੱਡਾ ਦਿੱਤੇ ਸਨ,
ਕਿੰਜ ਬੋਹੜ ਨਾਲ ਵੀ, ਗਿਆ ਸੀ, ਲਟਕਾਇਆ।
ਬੁੱਚੜਾਂ ਤਾਈਂ ਵੀ ਅਸੀਂ, ਆਪ ਮਾਰਿਆ ਸੀ,
ਨਾਲੇ ਗਊਆਂ, ਤਾਈਂ ਵੀ, ਅਸੀਂ, ਛੁਡਾਇਆ।
ਇਹਨਾਂ, ਨਿਹੰਗਾਂ ਤਾਈਂ, ਹੁਣ ਤੁਸੀਂ ਛੱਡ ਦਿਓ,
ਕੂਕਿਆਂ ਕਚਹਿਰੀ ਵਿੱਚ, ਜੱਜ ਨੂੰ, ਸਮਝਾਇਆ।
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ, ਆਜ਼ਾਦੀ ਦੇ ਪਿਤਾਮਾ,
ਉਨ੍ਹਾਂ ਬਿੱਲਿਆਂ, ਤਾਈਂ ਸੀ ਝੂਣ, ਹਿਲਾਇਆ।
ਭੁਪਿੰਦਰ ਭੁਰਜੀ ਪਰਿਵਾਰ ਨੇ, ਨਿਊਯਾਰਕ ਅਤੇ ਨਿਊਜਰਸੀ ਵਿੱਚ,
ਕੂਕਾ-ਇਤਿਹਾਸ ਝਾਂਕੀਆਂ, ਰਾਹੀਂ ਹੈ, ਦਰਸਾਇਆ॥

ਨਾਮਧਾਰੀ ਹੀ, ਆਜ਼ਾਦੀ ਦੇ, ਮੋਹਰੀ ਹਨ,
ਇਹ ਬਿੱਲਿਆਂ ਦੇ ਮਨ, ਵਿੱਚ ਸੀ, ਆਇਆ।
ਆਜ਼ਾਦੀ-ਦਿਵਸ, Parade, August 2009 ਤੋਂ,
ਨਾਮਧਾਰੀ-ਸੰਗਤ, ਨਿਊਯਾਰਕ ਨੇ ਯੋਗਦਾਨ ਹੈ, ਪਾਇਆ।
ਕਿੰਜ ਭੈਣੀ 'ਚੋਂ, ਆਜ਼ਾਦੀ ਲਈ, ਪਹਿਲੀ ਮਿਸ਼ਾਲ ਜਗੀ,
ਉਹ ਇਤਿਹਾਸ ਦਾ, ਪੱਤਰਾ ਖੋਹਲ, ਵਿਖ਼ਾਇਆ।
Non-Co-operation Movement, & Kuka Postal Services ਨੂੰ,
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੀ, ਆਪ ਚਲਾਇਆ।
Namdhari Dress 'ਚ, ਪੰਜ ਪਿਆਰਿਆਂ ਨੂੰ ਹੱਥ 'ਚ, ਚਿੱਟੇ ਝੰਡਿਆਂ,
ਨਾਲ ਸੀ Parade ਦੇ, ਵਿੱਚ ਦਿਖਲਾਇਆ।
Sri Satguru Jagjit Singh ਜੀ ਦੇ, 50ਵੇਂ ਗੌਰਵਮਈ,
ਗੁਰੂ-ਗੱਦੀ ਵਰ੍ਹੇ ਨੂੰ, ਗਿਆ ਸੀ ਇੰਜ, ਮਨਾਇਆ॥

2008 ਤੋਂ, ਦੇਸ਼ ਆਜ਼ਾਦੀ ਲਈ, Different ਝਾਂਕੀਆਂ,
ਰਾਹੀਂ, ਨਾਮਧਾਰੀ ਇਤਿਹਾਸ, ਦੁਹਰਾਣਾ, ਸੌਖ਼ਾ ਨਹੀਂ।
Malerkotla ਦੇ 66 ਨਾਮਧਾਰੀ, ਸ਼ਹੀਦਾਂ ਦੀ ਯਾਦ,
ਦਰਸਾਉਂਦਾ 66 ਮੋਰੀਆਂ ਵਾਲਾ, ਖੰਡਾ ਬਣਵਾਉਣਾ, ਸੌਖ਼ਾ ਨਹੀਂ।
ਸਤਿਗੁਰੂ-ਸਾਹਿਬਾਨ ਵਾਲਾ, ਵੱਡਾ Calendar ਛਪਵਾ ਕੇ,
ਇੰਜ ਝਾਂਕੀ ਵਿੱਚ, ਦਰਸਾਉਣਾ, ਸੌਖ਼ਾ ਨਹੀਂ।

Every Year, Flier Distribution ਨਾਲੇ,
New Banners ਨਾਲ, ਝਾਂਕੀ ਨੂੰ ਸਜਾਉਣਾ, ਸ਼ੌਖਾ ਨਹੀਂ।
"ਬੇਅੰਤ ਜੀ" ਨੇ, ਭੁਰਜੀ ਪਰਿਵਾਰ ਦੀ, ਪਿੱਠ 'ਤੇ ਹੱਥ ਧਰ ਕੇ,
ਇਹ ਕੰਮ ਆਪਣਾ, ਆਪ ਕਰਵਾਇਆ ਏ।
ਬਾਹਰਲੀ ਮਦਦ ਬਿਨਾਂ ਵੀ, ਭੁਪਿੰਦਰ ਭੁਰਜੀ ਨੇ,
ਹਰ ਸਾਲ ਤਾਹੀਓਂ, ਇੰਜ ਕਰਕੇ ਵਿਖਾਇਆ ਏ॥

Parade 2013 ਦੀ ਝਾਂਕੀ, ਆਪਣੇ ਮਹਿਬੂਬ ਸ੍ਰੀ ਸਤਿਗੁਰੂ,
ਜਗਜੀਤ ਸਿੰਘ ਜੀ ਦੀ ਯਾਦ ਨੂੰ, ਸਮਰਪਿਤ ਹੈ ਦਿਖਾਇਆ।
ਨਾਲ ਹੁਣ, ਸਮੇਂ ਦੇ ਮਾਲਿਕ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ,
ਗੁਰੂ-ਗੱਦੀ ਤੇ, ਆਸੀਨ ਦਰਸਾਇਆ।
ਗੁਰੂ ਨਾਨਕ ਦੀ ਗੱਦੀ ਹੈ, ਮੁੱਢੋਂ ਆਈ ਚੱਲਦੀ,
ਨਾਲੇ ਅਗੋਂ ਵੀ ਚੱਲਦੀ ਰਹੂ, ਦੁਹਰਾਇਆ।
ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ, ਬਹੁਤ ਵੱਡੇ ਪੰਥਕ ਸੰਕਟ ਨੂੰ,
England 'ਚ, ਆਪਣੇ ਉੱਤੇ, ਝੇਲ ਵਿਖ਼ਾਇਆ।
ਐਤਕੀਂ ਪਰੇਡ 'ਚ, ਸ੍ਰੀ ਅੰਨਾ ਹਜ਼ਾਰੇ ਤੇ ਵਿਦਿਆ ਬਾਲਨ ਜੀ,
ਨਾਲ ਹੋਰ ਹਸਤੀਆਂ ਸ਼ਾਮਿਲ ਹੋਕੇ, ਝੰਡਾ ਫਹਿਰਾਇਆ।
ਨਾ-ਮਿਲਵਰਤਨ, ਅਤੇ ਕੂਕਾ ਲਹਿਰ ਦੇ, ਮੋਢੀ ਸ੍ਰੀ ਸਤਿਗੁਰੂ,
ਰਾਮ ਸਿੰਘ ਜੀ ਨੂੰ, ਦੂਜਿਆਂ ਵੱਲੋਂ ਵੀ, ਗਿਆ ਵਡਿਆਇਆ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ, ਪਹਿਲੀ ਵਧਾਈ,
ਜਿਨ੍ਹਾਂ Bhupinder Bhur ji, ਰਾਹੀਂ ਇਹ ਕੰਮ ਕਰਵਾਇਆ।
ਬਹੁਤ ਵਧਾਈਆਂ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ,
ਜਿੰਨ੍ਹਾਂ ਆਪਣੇ ਸਿੱਖਾਂ ਨੂੰ, ਅੰਦਰ ਤੱਕ, ਰੁਸ਼ਨਾਇਆ।
ਨਾਮਧਾਰੀ ਪੰਥ ਅਤੇ, ਅਦਾਰਾ ਸਤਿਜੁਗ ਨੂੰ ਵਧਾਈ,
ਜਿਨ੍ਹਾਂ ਇਹ ਛਾਪ ਕੇ ਘਰ ਘਰ ਤੱਕ, ਪੁਚਾਇਆ।
ਵਰਤਮਾਨ ਹਿੰਦੁਸਤਾਨ ਦੇ Editor, ਸਰਬ ਸ਼ਕਤੀਮਾਨ ਨੂੰ ਵਧਾਈ,
ਜਿਨ੍ਹਾਂ Photo ਸਮੇਤ, ਛਾਪਕੇ ਸੇਵਾ 'ਚ ਹਿੱਸਾ ਪਾਇਆ।
ਪ੍ਰੋਫੈਸਰ ਤਾਰਾ ਸਿੰਘ 'ਅਨਜਾਣ', ਅਤੇ 'ਰਤਨ' ਵੱਲੋਂ,
ਭੁਰਜੀ ਪਰਿਵਾਰ, ਵਧਾਈ ਦਾ, ਪਾਤਰ ਹੈ।
'ਰਤਨ' ਤੋਂ ਸਤਿਗੁਰਾਂ, ਜੋ ਵੀ ਲਿਖਵਾਇਆ,
ਇਹ ਪੰਥ ਦੀ, ਚੜ੍ਹਦੀ ਕਲਾ ਦੀ, ਖ਼ਾਤਰ ਹੈ॥

# "ਬੇਅੰਤ ਪਾਤਸ਼ਾਹ ਜੀ" ਹਸਪਤਾਲ ਵਿੱਚ

ਸਾਡੀ ਫ਼ਿਕਰ, ਤੇ ਚਿੰਤਾ ਵਧੀ ਉਦੋਂ,
ਜਦੋਂ ਸੁਣਿਆ, ਸਤਿਗੁਰੂ ਜੀ, ਆਪੇ ਬਿਮਾਰ ਹੋਏ।
ਅਸੀਂ ਆਪੂੰ ਤਾਂ ਕੁਝ, ਨਹੀਂ ਕਰ ਸਕਦੇ,
ਏਦਾਂ ਸੁਣ ਕੇ, ਕਾਫ਼ੀ ਬੇਜ਼ਾਰ ਹੋਏ।
ਖ਼ਬਰੇ ਕਿਸਦਾ, ਭਲਾ ਜਾ ਕੇ, ਤੁਸੀਂ ਕਰਨਾ,
ਹਸਪਤਾਲ ਲਈ ਤੁਸੀਂ, ਆਪੇ ਤਿਆਰ ਹੋਏ।
ਸਾਡੇ ਤਰਲੇ ਹਾੜੇ, ਨਹੀਂ ਕਿਸੇ ਲੇਖੇ,
ਇੰਜ ਜਾਪਦੈ, ਉਹ ਨਹੀਂ, ਸਵੀਕਾਰ ਹੋਏ।
ਸਭ ਕੁਝ ਕਰਨ, ਕਾਰਨ ਸਮੱਰਥ ਆਪੇ,
ਨਵਾਂ ਚੋਜ ਇਹ, ਕੀ ਰਚਾਇਆ ਏ।
ਨਾਮ-ਬਾਣੀ ਤੇ, ਪਾਠ ਕਰਵਾਉਣ ਭਾਵੇਂ,
ਵਿੱਚ ਹਸਪਤਾਲ ਕਾਹਤੋਂ, ਡੇਰਾ ਲਾਇਆ ਏ॥

ਗੱਲ ਸਾਰੀ, ਤੁਹਾਡੀ ਰਜ਼ਾ ਦੀ ਏ,
ਸੰਗਤ ਸੁਣਕੇ ਹੈ, ਵਾਧੂ ਪਰੇਸ਼ਾਨ ਹੋਈ।
ਸਤਿਗੁਰੂ, ਜਾਗਤਾ ਹੈ ਦੇਓ, ਉਹ ਬਿਮਾਰ ਕਾਹਤੋਂ,
ਵੇਖ ਸੁਣਕੇ, ਆਪੂੰ ਹੈਰਾਨ ਹੋਈ।
ਅਸੀਂ ਭਜਨ-ਬੰਦਗੀ ਕਰਕੇ, ਅਰਦਾਸ ਕਰਦੇ,
ਆਪੇ ਠੀਕ ਹੋਵੋ, ਨਹੀਂ ਪ੍ਰਵਾਨ ਹੋਈ।
ਪਾਕੇ ਘੇਰਾ ਬਿਮਾਰੀ, ਬੁਲਾਇਆ ਉੱਥੇ,
ਦਰਸ਼ਨ ਕਰਨ ਲਈ, ਉਹ ਵੀ ਚਾਹਵਾਨ ਹੋਈ।
ਆਪੇ ਕਿਓਂ ਪਏ, ਦੁਖੜੇ ਸਹੀ ਜਾਂਦੇ,
ਨਾਲੇ ਬਿਮਾਰ ਵੀ, ਆਪੂੰ ਰਹਿੰਦੇ ਓ।
ਸਿੱਖਾਂ-ਸੇਵਕਾਂ ਦੇ, ਦੁਖੜੇ ਲੈ ਲੈਂਦੇ,
ਆਪੂੰ ਮੂੰਹੋਂ, ਕੁਝ ਨਾ ਕਹਿੰਦੇ ਓ॥

ਦੇਹ ਆਪਣੀ, ਆਪੇ ਤੁਸੀਂ ਠੀਕ ਕਰੋ,
ਅਸੀਂ ਤੁਹਾਨੂੰ, ਪਏ ਤਰਲੇ ਕਰਦੇ ਹਾਂ।
ਦਰਸ਼ਨ ਨਹੀਂ ਹੁੰਦੇ, ਅੱਜਕਲ ਵਿੱਚ ਭੈਣੀ,
ਅਸੀਂ ਕਿੱਦਾਂ ਇਹ, ਦੁਖੜੇ ਜਰਦੇ ਹਾਂ।

ਹੁਣ ਦਿਉ ਦੀਦਾਰ, ਫਿਰ ਸੰਗਤਾਂ ਨੂੰ,
ਪਏ ਵਾਧੂ ਹੌਕੇ, ਅਸੀਂ ਭਰਦੇ ਹਾਂ।
ਕਿਓਂ ਉੱਧਰ ਤੁਸੀਂ, ਮੋਹ ਵਧਾ ਲੀਤੈ,
ਏੱਧਰ ਉਡੀਕ ਰਹੇ, ਅਸੀਂ ਘਰਦੇ ਹਾਂ।
ਡਾਕਟਰਾਂ ਤੋਂ, ਨਬਜ਼ ਛੁੜਾਉ ਹੁਣ, ਜਿਨ੍ਹਾਂ ਲਈ,
ਸੀ ਗਏ, ਉਨ੍ਹਾਂ ਨੂੰ ਤਾਰਿਆ ਏ।
ਜਿੱਥੇ ਜਾਇਆਂ ਬਿਨਾਂ, ਸੀ ਨਹੀਂ ਸਰਦਾ,
ਆਪੂੰ ਦੇ ਦਰਸ਼ਨ, ਉਨ੍ਹਾਂ ਠਾਰਿਆ ਏ॥

ਜਦੋਂ ਪਤਾ ਲਗਦੈ, ਸਤਿਗੁਰੂ ਜੀ, ਹਸਪਤਾਲ ਵਿੱਚ ਹਨ,
ਸਿੱਖ-ਸੇਵਕ, ਚੈਨ ਗਵਾ ਬਹਿੰਦਾ।
ਦਿਨ-ਰਾਤ ਭਗਉਤੀ, ਤੇ ਭਜਨ ਕਰਦਾ,
ਕਰ ਅਰਦਾਸਾਂ, ਉਹ ਸਮਾਂ ਲੰਘਾ ਬਹਿੰਦਾ।
ਕਲਿਜੁਗੀ ਜੀਵਾਂ, ਤਾਈਂ ਨਾਮ ਵਿਸੱਰ ਜਾਂਦਾ,
ਇੰਜ ਬਹਾਨੇ ਨਾਲ, ਨਾਮ ਜਪਾ ਬਹਿੰਦਾ।
ਇਹ ਵੀ ਹੋਣੈ, ਉਸ ਦਾ ਚੋਜ ਕੋਈ,
ਆਪੂੰ ਦਿਲ ਤਾਂਈਂ, ਇੰਜ ਸਮਝਾ ਬਹਿੰਦਾ।
ਅਸੀਂ ਤੈਥੋਂ ਹੀ, ਭਲਾ ਤੇਰਾ ਮੰਗਦੇ ਹਾਂ,
ਨਾਲੇ ਅਰਦਾਸਾਂ, ਵੀ ਕਰਦੇ ਹਾਂ।
ਤੁਸੀਂ ਜਲਦੀ ਆਓ, ਸਾਨੂੰ ਬਖ਼ਸ਼ ਲਓ,
ਗੁਨਾਹਾਂ ਨਾਲ, ਅਸੀਂ ਝੋਲੀਆਂ, ਭਰਦੇ ਹਾਂ॥

ਏਥੇ ਔਣ ਦਾ, ਬਹਾਨਾ ਹੈ ਤੁਹਾਨੂੰ ਪਤਾ,
ਬਿਨਾਂ ਤੁਹਾਡੇ, ਕਿਵੇਂ ਕੋਈ ਜਾਣੇਗਾ।
ਜਿਹਦੇ ਲਈ, ਤੁਸੀਂ ਏਥੇ ਆਏ ਹੋ,
ਤੁਹਾਡੀ ਬਖ਼ਸ਼ਿਸ਼ ਵੀ, ਉਹੀਓ ਮਾਣੇਗਾ।
ਉਹਨੂੰ ਹੈ ਮਾਣ, ਵਧੇਰਾ ਤੁਹਾਡੇ ਤੇ,
ਤੁਸੀਂ ਤਾਣ ਉਹਦਾ, ਉਹ ਰੱਜ ਤਾਣੇਗਾ।
ਵਾਧੂ ਪਏ ਅਸੀਂ, ਕਿਉਂ ਖੱਪਦੇ ਹਾਂ,
ਉਹ ਆਪੇ, ਦਾਲ ਚੋਂ ਕੋੜਕੂ ਛਾਣੇਗਾ।
APOLLO ਹਸਪਤਾਲ ਅਸਾਡਾ ਆਪਣਾ ਏ,
ਉਹਦੇ ਵਿੱਚ, ਖ਼ਾਸ ਕਮਰਾ ਹੈ, ਤੁਹਾਡੇ ਲਈ।
VIP ਏਥੇ ਤੁਸੀਂ ਆਪ ਹੀ ਹੋ,
'ਰਤਨ' ਸਰਬ-ਸੁੱਖਾਂ ਵਾਲਾ ਕਮਰਾ ਹੈ, ਤੁਹਾਡੇ ਲਈ॥

# ਚੜ੍ਹਦਾ ਸੂਰਜ
# ਸ੍ਰੀ ਸਤਿਗੁਰੂ ਉਦੇ ਸਿੰਘ ਜੀ

13 ਦਸੰਬਰ, 2012 ਵੀਰਵਾਰ ਸ਼ਾਮੀ, ਆਖ਼ਰੀ ਸਾਹ ਲੀਤਾ,
"ਬੇਅੰਤ ਜੀ" ਨੇ, ਨਬਜ਼ ਡਾਕਟਰਾਂ ਹੱਥ, ਫੜੀ ਰਹਿ ਗਈ।
ਰੋਂਦੀਆਂ ਧੋਂਦੀਆਂ ਤੇ, ਸਿਸਕਦੀਆਂ ਸੰਗਤਾਂ ਤਾਈਂ,
ਖ਼ਬਰੇ ਕਦੋਂ, ਹੋਣੀ ਆਕੇ ਸੀ, ਇਹ ਗੱਲ ਕਹਿ ਗਈ।
ਜਿਹੜੀਆਂ ਬੈਠੀਆਂ ਸੀ, ਹਸਪਤਾਲ ਤੋਂ ਬਾਹਰ ਸੰਗਤਾਂ,
ਜਾਣੋ ਉਨ੍ਹਾਂ ਦੀ, ਵੀ ਇਹ ਆਖ਼ਰੀ, ਆਸ ਢਹਿ ਗਈ।
ਰਾਤੀਂ ਕੋਠੀ 'ਚ, ਤੇ ਸਵੇਰੇ 8 ਵਜੇ ਪ੍ਰਤਾਪ ਮੰਦਰ 'ਚ, ਅੰਤਿਮ ਦਰਸ਼ਨ ਕਰਕੇ,
ਕੀਰਤਨ ਹੋ ਰਿਹਾ ਸੀ, ਉੱਥੇ ਸੰਗਤ ਅਡੋਲ ਬਹਿ ਗਈ।
14 ਦਸੰਬਰ, 2012 ਚੰਦਨ ਚਿਖ਼ਾ ਤੇ, ਅੰਤਿਮ-ਅਰਦਾਸ ਦੇ ਨਾਲ,
ਸ੍ਰੀ ਭੈਣੀ ਸਾਹਿਬ 'ਚ, ਇਹ ਫ਼ੁਰਮਾਨ ਹੋਇਆ।
ਹੁਣ ਤੋਂ, ਸ੍ਰੀ ਉਦੇ ਸਿੰਘ ਜੀ, ਨਾਮਧਾਰੀ ਪੰਥ ਦੀ, ਸੇਵਾ ਸੰਭਾਲਣਗੇ,
ਜੈਕਾਰਿਆਂ ਨਾਲ, ਵਿੱਚ ਸੰਗਤ ਐਲਾਨ ਹੋਇਆ॥

15 ਦਸੰਬਰ, 2012 ਸ਼ਨੀਚਰਵਾਰ ਨੂੰ, ਭਸਮ ਨੀਲੋਂ-ਨਹਿਰ 'ਚ,
ਪ੍ਰਵਾਹ ਕਰਨ, ਆਪ੍ਰੂੰ ਗੁਰੂ ਪਰਿਵਾਰ, ਸਾਰਾ ਚੱਲਿਆ ਏ।
ਗੱਡੀਆਂ 'ਚ, ਪਤਵੰਤੇ ਸੱਜਣ, ਸੂਬੇ ਜੱਥੇਦਾਰ ਹੈ ਸਨ,
ਸੰਗਤਾਂ ਦੀਆਂ ਗੱਡੀਆਂ ਦਾ ਕਾਫ਼ਿਲਾ ਵੀ, ਨਾਲ ਰੱਲਿਆ ਏ।
16 ਦਸੰਬਰ, 2012 ਦੁਪਹਿਰ ਦੇ, ਨਿੱਤਨੇਮ 'ਚ ਮਾਤਾ ਚੰਦ ਕੌਰ ਜੀ ਨੇ,
ਆਪਣੇ ਦਿਲੀ, ਵਲਵਲਿਆਂ ਤਾਈਂ, ਬਾਹਰ ਘੱਲਿਆ ਏ।
ਗੁਰੂ ਨਾਨਕ ਦੀ ਗੱਦੀ, ਕਦੀ ਨਾ ਰਹੀ ਖ਼ਾਲੀ ਨਾਲੇ,
ਧੁਰੋਂ-ਲਿਖਿਆ ਵੀ, ਕਦੇ ਨਹੀਂ ਟੱਲਿਆ ਏ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ, ਭਤੀਜੇ ਸ੍ਰੀ ਉਦੇ ਸਿੰਘ ਜੀ ਨੂੰ,
ਮਾਤਾ ਜੀ ਨੇ ਗੁਰੂਗੱਦੀ ਤੇ, ਇੰਜ ਆਪ ਬਿਠਾਇਆ ਏ।
"ਬੇਅੰਤ ਜੀ" ਦੇ, ਮਨ ਵਿੱਚ ਵੀ ਗੱਲ ਸੀ ਇਹ,
ਇੱਛਾ ਸਤਿਗੁਰਾਂ ਦੀ ਨੂੰ, ਸਿਰੇ ਚੜ੍ਹਾਇਆ ਏ॥

ਗੁਰੂ ਪਰਿਵਾਰ, ਪਤਵੰਤੇ ਸੱਜਣ, ਸੂਬੇ ਜੱਥੇਦਾਰਾਂ ਸਾਹਵੇਂ,
ਮਾਤਾ ਚੰਦ ਕੌਰ ਜੀ ਨੇ, ਵਿੱਚ ਜੈਕਾਰਿਆਂ ਦਿੱਤਾ ਸੁਣਾ ਆਪੇ।
ਭਾਰੀ ਇਕੱਠ ਸਾਹਵੇਂ, ਐਤਵਾਰ 16 ਦਸੰਬਰ 2012 ਨਿੱਤਨੇਮ 'ਚ,
ਸ੍ਰੀ ਉਦੇ ਸਿੰਘ ਜੀ ਨੂੰ, ਗੁਰੂ-ਗੱਦੀ ਦਿੱਤਾ ਬਿਠਾ ਆਪੇ।
ਸ੍ਰੀ ਉਦੇ ਸਿੰਘ ਜੀ ਨੇ, ਉਨ੍ਹਾਂ ਦਾ ਹੁਕਮ ਮੰਨ ਕੇ,
ਆਪਣਾ ਸੀਸ, ਚਰਨਾਂ ਵਿੱਚ, ਦਿੱਤਾ ਝੁਕਾ ਆਪੇ।
ਸਤਿਕਾਰ ਵੱਜੋਂ, ਮੱਥਾ ਟੇਕਿਆ ਉਸਤਾਦ ਘੁੱਲਾ ਜੀ ਨੂੰ ਵੀ,
ਸ੍ਰੀ ਉਦੇ ਸਿੰਘ ਜੀ ਨੇ, ਵਿੱਚ ਸੰਗਤਾਂ ਦਿੱਤਾ ਫੁਰਮਾ ਆਪੇ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਸੇਵਾ ਹੈ ਬਖ਼ਸ਼ੀ ਮੈਨੂੰ,
ਨਾਲੇ ਬਖ਼ਸ਼ਿਸ਼ ਵੀ, ਉਨ੍ਹਾਂ ਹੈ ਆਪ ਕਰਨੀ।
ਮੈਂ ਤਾਂ, ਮਾਤਾ ਚੰਦ ਕੌਰ ਜੀ ਦੀ, ਰਹਿਨੁਮਾਈ ਅੰਦਰ,
ਨਾਮਧਾਰੀ-ਪੰਥ ਦੀ, ਸੇਵਾ ਸੰਭਾਲ ਹੈ ਆਪ ਕਰਨੀ॥

23 ਦਸੰਬਰ 2012 ਐਤਵਾਰ, ਪਾਠਾਂ ਦੇ ਭੋਗ ਪਿਛੋਂ,
ਗੁਰੂ ਪਰਿਵਾਰ, ਪਤਵੰਤੇ ਤੇ ਸੂਬਿਆਂ ਸਾਹਮਣੇ, ਦਸਤਾਰਬੰਦੀ ਰਸਮ ਪ੍ਰਵਾਨ ਹੋਈ।
ਸੰਪ੍ਰਦਾਵਾਂ ਦੇ ਮੁੱਖੀ ਤੇ, ਚੀਫ ਮਨਿਸਟਰ ਬਾਦਲ ਜੀ ਵੱਲੋਂ,
ਸ਼ਰਧਾਂਜਲੀਆਂ ਵਿੱਚ, 'ਬੇਅੰਤ ਜੀ' ਦੀ, ਮਹਿਮਾ ਬਹੁਤ ਬਖ਼ਾਨ ਹੋਈ।
ਪੰਜਾਬ ਕੈਬਨਿਟ ਦੇ, ਮਨਿਸਟਰ ਅਤੇ, ਰਾਜਨੀਤਕ ਆਗੂ,
ਵਿਦੇਸੋਂ ਆਈਆਂ ਸੰਗਤਾਂ ਦੇ, ਚਿਹਰਿਆਂ ਤੇ, ਨਵੀਂ ਮੁਸਕਾਨ ਹੋਈ।
ਦਸਤਾਰਬੰਦੀ ਸਮਾਗਮ ਤੇ, ਸੰਗਤਾਂ ਵੱਲੋਂ ਆਕਾਸ਼ ਗੂੰਜਾਊ ਜੈਕਾਰਿਆਂ,
ਨਾਲ, ਭੈਣੀ ਨਵੇਂ ਸਿਰਿਓਂ, ਫੇਰ ਮਹਾਨ ਹੋਈ।
ਡੇਢ ਲੱਖ ਤੋਂ, ਵੱਧ ਸੰਗਤਾਂ, ਜਦ ਵੇਖਿਆ ਨੂਰ ਖਿੜਿਆ,
ਉਨ੍ਹਾਂ ਸਮਝ ਲਿਆ, ਖ਼ਤਮ ਹੁਣ ਰਾਤ ਹੋ ਗਈ,
ਜਾਂ ਸੂਰਜ, ਸ੍ਰੀ ਉਦੇ ਸਿੰਘ ਜੀ ਰੂਪ ਵਿੱਚ, ਉਦੈ ਹੋਇਆ,
ਨਵੇਂ ਸਤਿਗੁਰੂ ਜੀ ਨਾਲ, 'ਰਤਨ', ਨਵੀਂ ਪ੍ਰਭਾਤ ਹੋ ਗਈ॥

***

## ਚੌਮਿਸਰਾ

ਲੱਖਾਂ ਸੂਰਜ, ਚੜ੍ਹਨ ਪਏ ਪਰ, ਬਿਨ ਸਤਿਗੁਰੂ ਹੈ, ਘੁੱਪ-ਹਨੇਰਾ।
ਦਿਨ ਨਾ ਦਿੱਸੇ, ਦਿਨ ਵਰਗਾ, ਨਾ ਸੂਰਜ ਨਾ, ਕਿਤੇ ਸਵੇਰਾ।
ਗੁਰਸਿੱਖ ਨੂੰ, ਠੰਡ ਤਾਹੀਓਂ ਪੈਂਦੀ, ਸਤਿਗੁਰੂ ਜੀ, ਜੇ ਪਾਵਨ ਫੇਰਾ।
ਸਤਿਗੁਰੂ, ਕਿਰਪਾ ਦਾ ਸਾਗਰ, 'ਰਤਨ' ਤੋੜ ਦਿੰਦੇ ਦੁੱਖਾਂ-ਦਾ ਘੇਰਾ॥

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿੱਚ

ਦਿਲ ਦੇ ਸਾਗਰ 'ਚੋਂ, ਤੇਰੀ ਯਾਦ ਅੰਦਰ,
ਤੇਰਾ ਪਿਆਰ ਅੱਥਰੂ, ਬਣ ਬਣ ਵਹੀ ਜਾਂਦਾ।
ਸੁਣਿਆ ਜਦੋਂ, ਤੁਸੀਂ ਦੇਹ ਦਾ ਓਹਲਾ ਕੀਤਾ,
ਇਹ ਜੀਅੜਾ, ਕਰਕ ਕਲੇਜੜੇ ਸਹੀ ਜਾਂਦਾ।
ਕਾਹਤੋਂ ਸਾਨੂੰ ਤੂੰ, ਯਤੀਮ ਬਣਾ ਟੁਰਿਉਂ,
ਸਾਡਾ ਹੌਂਸਲਾ, ਪਲ-ਪਲ ਹੈ ਢਹੀ ਜਾਂਦਾ।
ਹਉਕੇ ਬਣ ਗਿਆ ਏ, ਦਰਦੀਆ ਦਰਦ ਤੇਰਾ,
ਹਾਲਤ ਦਿਲ ਦੀ ਆਪੇ ਕਹੀ ਜਾਂਦਾ।
ਸਮਾਂ ਟੁਰਿਆ ਜਾਂਦਾ, ਕਦੇ ਨਹੀਂ ਰੁਕਦਾ,
ਨਾ ਹੀ ਸਮੇਂ ਨੇ, ਕੀਤਾ ਲਿਹਾਜ਼ ਆਪੇ।
ਪਤਾ ਕਿਸੇ ਨੂੰ, ਵੀ ਨਹੀਂ ਅੱਗੋਂ ਕੀ ਹੌਣੈ,
ਖ਼ੋਹਲਿਆ ਤੁਸਾਂ ਨਹੀਂ, ਕਿਸੇ ਨਾਲ ਰਾਜ਼ ਆਪੇ॥

25 ਦਿਨਾਂ ਤੱਕ, ਅਪੋਲੋ ਹਸਪਤਾਲ, ਰਹਿ ਕੇ ਤੁਸੀਂ,
ਚੰਗੇ-ਮਾੜਿਆਂ ਤਾਈਂ, ਆਪ ਤਾਰਿਆ ਏ।
ਦੁਨਿਆਵੀ ਤੌਰ ਤੇ, ਆਪੂੰ ਬਿਮਾਰੀ ਲੈ ਕੇ,
ਰੂਪ ਆਪ ਬਿਮਾਰ, ਦਾ ਧਾਰਿਆ ਏ।
ਸਿੱਖ-ਸੇਵਕ ਸਨ, ਜਾਂ ਕੋਈ ਹੋਰ ਜਿਹੜੇ,
ਉੱਥੇ ਪੁੱਜਕੇ ਉਨ੍ਹਾਂ, ਤਾਈਂ ਠਾਰਿਆ ਏ।
ਆਪਣੀ ਰਜ਼ਾ ਨਾਲ, ਦੇਹ ਦਾ ਓਹਲਾ ਕੀਤਾ,
ਤੇਰੇ ਚੋਜ ਅਗੇ, ਹਰੇਕ ਹਾਰਿਆ ਏ।
ਇਹ ਸੀ ਗੁਰੂ ਜਗਜੀਤ, 'ਬੇਅੰਤ' ਆਪੇ,
ਜੋ ਉਹਦੇ ਦਿਲ ਆਇਆ, ਕਰ ਵਿਖਾਲਿਆ ਏ।
ਵੱਡ-ਪ੍ਰਤਾਪੀ ਜੀ ਕੋਲ ਸੱਚ-ਖੰਡ ਜਾਣੈ,
ਆਪਣੀ ਗੱਲ ਨੂੰ, ਸਿਰੇ ਚੜ੍ਹਾ ਲਿਆ ਏ॥

ਕਈ ਚਿਰਾਂ ਤੋਂ, ਆਪੇ ਤੁਸੀਂ ਚੁੱਪ ਵੱਟੀ,
ਕਈ ਡੂੰਘੀਆਂ, ਸੋਚਾਂ ਆਪੂੰ, ਵਿਚਾਰਦੇ ਰਹੇ।
ਅੱਖਾਂ ਮੀਟ ਕੇ, ਸਭ ਕੁਝ ਵੇਖਦੇ ਰਹੇ,
ਤਾਹੀਓਂ ਹਰ ਪਾਸੇ, ਝਾਤੀ ਮਾਰਦੇ ਰਹੇ।

ਚੀਨੀ ਵਾਲੇ ਦੇ, ਚਰਨਾਂ ਦੇ ਨਾਲ ਜੁੜਕੇ,
ਹੱਥ ਜੋੜ ਇੰਜ, ਅਰਜ਼ ਗੁਜ਼ਾਰਦੇ ਰਹੇ।
ਸੇਵਕ ਵਾਂਗ ਹੀ, ਤੁਸੀਂ ਆਪਣੇ ਗੁਰਾਂ ਕੋਲੋਂ,
ਆਗਿਆ ਲੈ ਕੇ, ਪੈਂਡਾ ਸਵਾਰਦੇ ਰਹੇ।
ਇਹ ਵੀ ਚੋਜ, ਤੁਹਾਡਾ ਕੋਈ ਜਾਪਦਾ ਏ,
ਆਪੇ ਕਿਹਾ ਜਿਹੜਾ, ਨਹੀਂ ਪਾਲਿਆ ਏ।
ਹੁਕਮ ਹੋਇਆ, ਜਿਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ,
ਉਸੇ ਤਰ੍ਹਾਂ ਹੀ, ਸਮਾਂ ਸੰਭਾਲਿਆ ਏ॥

ਆਪਣੇ ਮਨ ਦੀਆਂ, ਤੁਸੀਂ ਕਰ ਲਈਆਂ,
ਆਪੇ ਹਸਪਤਾਲ ਵਿੱਚ, ਦੇਣ ਦੀਦਾਰ ਚੱਲ ਪਏ।
ਪੱਤਝੜ ਅਤੇ ਵੀਰਾਨੀਆਂ, ਰਹਿ ਗਈਆਂ,
ਤੁਸੀਂ ਭੈਣੀ ਦੀ ਲੈ ਕੇ, ਬਹਾਰ ਚੱਲ ਪਏ।
ਤੁਹਾਨੂੰ ਖਿੱਚ ਲੈਂਦੀ ਹੈ, ਖਿੱਚ ਪਿਆਰ ਵਾਲੀ,
ਆਪੂੰ ਬਣਕੇ, ਤੁਸੀਂ ਬਿਮਾਰ ਚੱਲ ਪਏ।
ਮੂੰਹ ਉਤਰੇ, ਹਾਸੇ ਅਲੋਪ ਹੋ ਗਏ ਜਦੋਂ,
ਸੁਣਿਐ ਛੱਡ ਸਾਨੂੰ, ਬਖ਼ਸ਼ਣਹਾਰ ਚੱਲ ਪਏ।
ਵਾਧੂ ਪਿਆਰ ਕਰਦੇ ਸੀ, "ਬੇਅੰਤ ਪਾਤਸ਼ਾਹ ਜੀ",
ਖ਼ਬਰੇ ਕਿੰਨੇ ਬਿਮਾਰਾਂ ਨੂੰ ਤਾਰਦੇ ਸੀ।
ਕਿਵੇਂ ਮੈਂ ਗਿਣਾਵਾਂ, ਓਹ ਨਾਮ ਸਾਰੇ,
ਉਹ ਤਾਂ ਲੱਖਾਂ-ਕਰੋੜਾਂ, ਨੂੰ ਪਿਆਰਦੇ ਸੀ॥

ਪਈ ਜਿਸ 'ਤੇ, ਮਿਹਰ ਦੀ ਨਜ਼ਰ ਤੇਰੀ,
ਸੁੱਕੇ ਸੜੇ ਵੀ, ਹੁੰਦੇ ਹਰੇ ਵੇਖੇ।
ਭਾਵੇਂ ਭਰੀ ਗੁਨਾਹਾਂ ਦੀ, ਝੋਲ ਸਿਰ ਤੇ,
ਤੇਰੇ ਕੋਲ ਆਕੇ, ਉਹ ਤਰੇ ਵੇਖੇ।
ਦਾਣੇ-ਦਾਣੇ ਤੋਂ, ਸਨ ਮੁਹਤਾਜ਼ ਜਿਹੜੇ,
ਅੱਜ ਕੋਠੇ ਉਨ੍ਹਾਂ ਦੇ, ਦਾਣਿਆਂ ਭਰੇ ਵੇਖੇ।
ਤੇਰੀ ਪਾਰਖੂ ਨਜ਼ਰ, ਦੀ ਗੱਲ ਕੀ ਸੀ,
ਹੈਂਕੜਬਾਜ ਵੀ, ਤੇਰੇ ਅੱਗੇ ਡਰੇ ਵੇਖੇ।
ਇਹ ਗੁਰੂ ਜਗਜੀਤ ਦਾ, ਦਰ ਐਸਾ,
ਜੋ ਵੀ ਮੰਗਿਆ, ਸੋਈ ਪਾ ਲਿਆ ਏ।
ਜਿਹਨੂੰ ਵੇਖਿਆ, ਸ਼ਰਧਾ ਪ੍ਰਤੀਤ ਵਾਲਾ,
'ਰਤਨ' ਚੁੱਕ ਕੇ, ਸੀਨੇ ਨਾਲ ਲਾ ਲਿਆ ਏ॥

# ਗੱਦੀ ਗੁਰੂ ਨਾਨਕ ਦੀ

ਹੁੰਦੀਆਂ ਦੁਨੀਆਂ ਵਿੱਚ, ਜਦੋਂ ਤਬਦੀਲੀਆਂ ਨੇ,
ਕਹਿੰਦੇ ਸਮੇਂ ਨੂੰ, ਬੜਾ ਸਰੂਰ ਹੁੰਦਾ।
ਬੇਪ੍ਰਵਾਹ ਹੁੰਦਾ, ਕਹਿੰਦੇ ਸਮਾਂ ਡਾਢਾ,
ਜਿਹੜਾ ਜਿੱਦਾਂ ਲਿਖਿਆ, ਹੈ ਬਾ-ਦਸਤੂਰ ਹੁੰਦਾ।
ਸਮਾਂ ਵਿਹੰਦਿਆਂ ਹੀ, ਹੱਥੋਂ ਨਿਕਲ ਜਾਂਦਾ,
ਕਿਸੇ ਸਮੇਂ ਇਹ, ਬੜਾ ਕਰੂਰ ਹੁੰਦਾ।
ਗੁਰੂ ਨਾਨਕ ਦੀ ਗੱਦੀ, ਵੀ ਨਹੀਂ ਬਦਲੀ,
ਸਮੇਂ ਸਮੇਂ, ਬਦਲਾਵ ਜ਼ਰੂਰ ਹੁੰਦਾ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਦੀ ਜੋਤ ਆਪੇ,
ਜਾਮਾ ਆਪ ਹੀ, ਬਦਲਦੀ ਰਹੂ ਏਦੈਂ।
ਗੱਦੀ ਨਾਨਕ ਦੀ, ਮੁੱਢੋਂ ਆਈ ਚੱਲਦੀ,
ਨਾਲੇ ਅੱਗੋਂ ਵੀ, ਚੱਲਦੀ ਰਹੂ ਏਦੈਂ॥

ਜਦੋਂ ਦੇਹ ਦਾ ਓਹਲਾ, ਕੀਤਾ 'ਬੇਅੰਤ ਜੀ' ਨੇ,
ਪੰਥ ਮੁਸ਼ਕਿਲਾਂ 'ਚ, ਉਦੋਂ ਜਾਪਦਾ ਸੀ।
ਧਰਿਆ ਸਿਰ ਤੇ, ਹੱਥ ਜਗਜੀਤ ਸਤਿਗੁਰੂ,
ਆਪਣਾ ਉਦੇ ਸਿੰਘ, ਉਨ੍ਹਾਂ ਸਿੰਞਾਪਦਾ ਸੀ।
ਦਸਤਾਰਬੰਦੀ ਹੋਈ, ਸਤਿਗੁਰੂ ਉਦੇ ਸਿੰਘ ਜੀ ਦੀ,
ਮੂਹੋਂ ਹਰੇਕ ਇਹੋ, ਅਲਾਪਦਾ ਸੀ।
ਅੰਤ ਹੋਇਆ ਹੁਣ ਸਮਝੋ, ਦੁਸ਼ਵਾਰੀਆਂ ਦਾ,
ਝੱਲਿਆ ਜਾਂਦਾ ਨਹੀਓਂ, ਤੇਜ ਆਪਦਾ ਸੀ।
ਚੱੜ੍ਹਤ ਵੇਖਕੇ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ,
ਸੰਗਤ ਸਮੇਂ ਨੂੰ, ਠੱਲ੍ਹਦੀ ਰਹੂ ਏਦੈਂ।
ਗੱਦੀ ਨਾਨਕ ਦੀ ਮੁੱਢੋਂ, ਆਈ ਚੱਲਦੀ,
ਨਾਲੇ ਅਗੋਂ ਵੀ, ਚੱਲਦੀ ਰਹੂ ਏਦੈਂ॥

ਇਕ ਉਂਕਾਰ, ਅਕਾਲ ਦੀ ਜੋਤ ਇੱਥੇ,
ਪ੍ਰੇਮ ਪਿਆਰ ਵਾਲਾ, ਦੀਵਾ ਜੱਗਦਾ ਏ।
ਦਰਸ਼ਨ ਕਰਦੀਆਂ ਸੰਗਤਾਂ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ,
ਨੂਰ ਚਿਹਰੇ ਤੇ, ਕਿੱਦਾਂ ਦੱਗਦਾ ਏ।

ਵਾਰਾ, ਨਿੱਤਨੇਮ, ਕੀਰਤਨ, ਤੇ ਕਥਾ ਵਾਲਾ,
ਪਹਿਲਾਂ ਵਾਗੂੰ ਪ੍ਰਵਾਹ, ਪਿਆ ਵੱਗਦਾ ਏ।
ਗੁਰਸਿੱਖ, ਨਾਮ ਜਪਕੇ, ਜੀਵਨ ਸਫਲ ਕਰਦੈ,
ਮੁਕਤੀ ਵਾਲੇ ਕਿਨਾਰੇ, ਜਾ ਲੱਗਦਾ ਏ।
ਸ੍ਰੀ ਭੈਣੀ ਸਾਹਿਬ, ਦਰ-ਚੀਨੀ ਵਾਲੜੇ ਦਾ,
ਜੋਤ ਬਖ਼ਸ਼ਿਸ਼ ਦੀ, ਜਲਦੀ ਰਹੂ ਏਦੈਂ।
ਗੱਦੀ ਨਾਨਕ ਦੀ, ਮੁੱਢੋਂ ਆਈ ਚੱਲਦੀ,
ਨਾਲੇ ਅਗੋਂ ਵੀ, ਚੱਲਦੀ ਰਹੂ ਏਦੈਂ॥

ਜਿਹੜੀ ਗੱਦੀ ਸੰਭਾਲੀ, ਸ੍ਰੀ ਸਤਿਗੁਰੂ ਉਦੇ ਸਿੰਘ ਜੀ,
ਇਹਦੇ ਚਰਨਾਂ 'ਚ, ਸ਼ਕਤੀਆਂ ਭਾਰੀਆਂ ਨੇ।
ਏਥੇ ਬਰਕਤਾਂ ਆਪੇ, ਆਣ ਵਰ੍ਹਦੀਆਂ ਨੇ,
ਉੱਚੀਆਂ ਨਾਮ ਦੀਆਂ, ਬਹੁਤ ਉਡਾਰੀਆਂ ਨੇ।
ਜਿਹੜਾ ਆਇਆ ਸਵਾਲੀ, ਨਾ ਗਿਆ ਖ਼ਾਲੀ,
ਝੋਲੀ ਭਰਕੇ ਲਿਜਾਂਦੇ, ਉਹ ਸਾਰੀਆਂ ਨੇ।
ਇਸ ਬਖ਼ਸ਼ਿਸ਼ ਦੇ, ਭਰੇ ਭੰਡਾਰ ਵਿੱਚੋਂ,
ਲਈ ਜਾਂਦੇ ਉਹ, ਨਾਮ ਖ਼ੁਮਾਰੀਆਂ ਨੇ।
ਇਹਨਾਂ ਸਤਿਗੁਰਾਂ ਦੀ, ਬਖ਼ਸ਼ਿਸ਼ ਹੋਊ ਐਨੀ,
ਬਦਲੀ ਗ਼ਮਾਂ ਵਾਲੀ, ਢਲਦੀ ਰਹੂ ਏਦੈਂ।
ਗੱਦੀ ਨਾਨਕ ਦੀ, ਮੁੱਢੋਂ ਆਈ ਚੱਲਦੀ,
ਨਾਲੇ ਅਗੋਂ ਵੀ, ਚੱਲਦੀ ਰਹੂ ਏਦੈਂ॥

ਜਦੋਂ ਦੌਰੇ ਸ਼ੁਰੂ ਹੋਏ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ,
ਸੰਗਤਾਂ ਤਾਈਂ, ਵਾਧੂ ਖ਼ੁਮਾਰ ਮਿਲਿਆ।
ਉਨ੍ਹਾਂ ਤਾਂਈਂ ਇਉਂ, ਜਾਪਦਾ ਚਾ ਚੜ੍ਹਿਆ,
ਜਿੱਧਰ ਗਏ ਅੱਗੋਂ, ਸੋਹਣਾ ਸ਼ਿੰਗਾਰ ਮਿਲਿਆ।
ਇਕ ਥਾਂ ਨਹੀਂ, ਹਰੇਕ ਦੌਰੇ ਮਾਤਾ,
ਚੰਦ ਕੌਰ ਜੀ ਵੱਲੋਂ, ਰੱਜਵਾਂ ਪਿਆਰ ਮਿਲਿਆ।
ਦਰਸ਼ਨ ਕਰਕੇ ਸੰਗਤਾਂ, ਇੰਜ ਠਰਨ ਲੱਗੀਆਂ,
ਨਵੇਂ ਸਤਿਗੁਰੂ ਦਾ, ਐਸਾ ਨੁਹਾਰ ਮਿਲਿਆ।
ਸੰਗਤ ਨਿਕਲਦੀ, ਜਾਪੇ ਉਦਾਸੀਆਂ ਚੋਂ,
ਫ਼ਸਲ ਏਕਤਾ ਦੀ ਹੁਣ, ਫਲਦੀ ਰਹੂ ਏਦੈਂ।
ਗੱਦੀ ਨਾਨਕ ਦੀ, ਮੁੱਢੋਂ ਆਈ ਚੱਲਦੀ,
'ਰਤਨ' ਅਗੋਂ ਵੀ, ਚੱਲਦੀ ਰਹੂ ਏਦੈਂ॥

ਨਾਮਧਾਰੀ ਸਮਾਜ, ਵਧਾਈਆਂ ਦੀ ਭਰੇ ਝੋਲੀ,
ਸਤਿਗੁਰੂ ਜਗਜੀਤ ਸਿੰਘ ਜੀ ਨੂੰ, ਪਹਿਲੀ ਵਧਾਈ ਹੋਵੇ।
Chairman Hanspal Ji, ਸੂਬੇ ਸਾਹਿਬਾਨਾਂ ਤਾਈਂ,
Principal ਬਿਅੰਤ ਕੌਰ ਤੇ, Vice Principal ਨੂੰ, ਵਧਾਈ ਹੋਵੇ।
Management ਤੇ, Executive Members, Director Mrs. Sodhi,
ਨਾਲੇ Parents Teacher, Assocation, ਨੂੰ ਵਧਾਈ ਹੋਵੇ।
School Stafff & Teachers, ਤੇ Vice Principal, Satwant ਕੌਰ ਨੂੰ,
New Principal, Col. Mehra, All Students & Parents ਨੂੰ ਵਧਾਈ ਹੋਵੇ।
ਮਾਤਾ ਚੰਦ ਕੌਰ ਜੀ ਨੂੰ, ਬਹੁਤ ਵਧਾਈਆਂ, ਉਹਨਾਂ ਦੀ,
ਰਹਿਨੁਮਾਈ ਨੂੰ, ਭੁਲਾਇਆ ਨਹੀਂ, ਜਾ ਸਕਦਾ।
ਸਤਿਗੁਰੂ, ਉਦੈ ਸਿੰਘ ਜੀ ਨੂੰ ਵੀ, ਬਹੁਤ ਵਧਾਈਆਂ ਨੇ,
ਕੀਤੀਆਂ ਬਖਸ਼ਿਸ਼ਾਂ ਨੂੰ, ਗਿਣਾਇਆ ਨਹੀਂ, ਜਾ ਸਕਦਾ॥

***

## ਸਤਿਗੁਰੂ ਜੀ - ਰੁਬਾਈ

ਬਹੁਤੇ ਸਵਾਲੀ, ਦਰ ਤੇਰੇ, ਤੂੰ ਵਾਲੀ, ਇਕ ਹੈਂ।
ਆਪੇ ਸੰਭਾਲੇ, ਇਹ ਚਮਨ, ਤੂੰ ਮਾਲੀ, ਇਕ ਹੈਂ।
ਇਹਨਾਂ, ਚਿਹਰਿਆਂ ਤੇ ਚਮਕ, ਜੋ ਹੈ, ਦਿੱਸਦੀ 'ਰਤਨ',
ਸਤਿਗੁਰੂ ਤੂੰ, ਵੰਡਦੈਂ ਰੌਸ਼ਨੀ, ਤੂੰ ਲਾਲੀ, ਇਕ ਹੈਂ॥

## ਰੁਬਾਈਆਂ

ਕਿਓਂ ਵਾਧੂ, ਫਿਰਦੇ ਓ, ਮਨ ਟਿਕਦਾ, ਨਹੀਂ ਕਿਧਰੇ।
ਇਕੋ ਨੇ, ਮੁੱਲ ਪੌਣਾ, ਹੋਰ ਵਿਕਣਾ, ਨਹੀਂ ਕਿਧਰੇ।
ਗੁਰੂਆਂ ਦਾ, ਘਰ ਭੈਣੀ, ਧੂੜੀ ਮਸਤਕ, ਲਾਓ ਤੁਸੀਂ,
ਚੌਰਾਸੀ ਮੁਕ, ਜਾਣੀ 'ਰਤਨ' ਫਿਰ ਕਿਹਨੇ, ਜਾਣਾ ਕਿਧਰੇ।

***

ਮੁਕੱਦਰ ਵਿੱਚ, ਲਿਖਿਆ ਦੁੱਖ ਜੋ, ਓਹ ਵੀ ਪੈਂਦਾ ਏ ਸਹਿਣਾ।
ਜੇ ਸਾਨੂੰ, ਉਹ ਲਗਦੈ ਬਹੁਤਾ, ਤਾਂ ਕਰ ਅਰਜ਼ ਹੈ ਕਹਿਣਾ।
ਜੇਕਰ ਇਹ, ਸਮਝ ਆ ਜਾਵੇ, ਪਿਛਲਾ ਕੀਤਾ ਏ ਮਿਲਦਾ,
ਝੱਟ, ਉਸ ਠੀਕ ਕਰ ਦੇਣੈ 'ਰਤਨ', ਰਜ਼ਾ ਦੇ ਵਿੱਚ ਹੀ ਰਹਿਣਾ॥



G.S. ANEJA
Asstt. Commissioner (West Delhi Distt.)
St. John Ambulance Brigade, Delhi

Certified that Sh. G.S.ANEJA S/o Late. Sh. KESAR SINGH R/O WZ-105, Street No. 7, Varinder Nagar, New Delhi-110 058 Is one of the Asstt. Commissioners of Delhi Brigade and a dedicated & devoted officer. He has committed his life for the cause of Service to the Humanity.

He is one of the senior voluntary Commissioned Officers of the Brigade. He has served the Brigade which is an Ambulance Wing of INDIAN RED CROSS, since January, 1966 & Performed Duties in Supervising and Organizing various First-Aid Posts including helping the people in different catastrophic situations. In recognition of his services, he has been awarded so many Meritorious Certificates including Sava Medal, Dr. I.S. Gupta Gold Medal & Long Service Gold Medal etc.

I wish him success in life and pray God to give him strength to continue the above services for those who are in distress as he is still rendering his services for the needy. Being Punjabi and Hindi poet I congratulate him for his new poetry book named **"CHOJEE SATGURU".** Which is in Punjabi.

**S.C. Goyal**
Addl. Commissioner
St. John Ambulance Brigade, Delhi















**G.S. ANEJA**
Asstt. Commissioner
St. John Ambulance Brigade Delhi
Receiving Awards from different Dignitaries
at different Functions of Brigade Day Celebrations.



ਅਨੇਜਾ ਗੁਰਮੁਖ ਸਿੰਘ 'ਰਤਨ'

"ਚੋਜੀ ਸਤਿਗੁਰੂ" ਗੁਰਮੁਖ ਸਿੰਘ 'ਰਤਨ' ਜੀ ਦੀਆਂ ਨਵੀਂਆਂ ਰਚਨਾਵਾਂ ਦਾ ਕਾਵਿ-ਸੰਗ੍ਰਹਿ ਹੈ ਜਿਸਦੀ ਸ਼ੁਰੂਆਤ ਜਗਤ-ਮਾਤਾ ਭੁਪਿੰਦਰ ਕੌਰ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਹੁੰਦੀ ਹੈ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖ਼ਸ਼ਿਸ਼ਾਂ ਦਾ ਭਰਪੂਰ ਕਾਵਿਕ-ਵਰਨਨ ਹੈ। 'ਰਤਨ' ਜੀ ਨੇ ਵੱਖ-ਵੱਖ ਪ੍ਰੰਪਰਾਗਤ ਬਿੰਬ ਵਰਤਦਿਆਂ ਬਹੁਤ ਸੁਹਣੇ ਦ੍ਰਿਸ਼ ਵਰਨਨ ਕੀਤੇ ਹਨ ਜੋ ਪਾਠਕ ਨੂੰ ਉਸੇ ਸੰਨ-ਸੰਮਤ ਵਿੱਚ ਲਿਜਾ ਖਲੋਂਦੇ ਹਨ।

ਮੈ ਇਸ ਰਚਨਾ ਤੇ ਕਵੀ ਗੁਰਮੁਖ ਸਿੰਘ 'ਰਤਨ' ਜੀ ਨੂੰ ਮੁਬਾਰਕਬਾਦ ਦਿੰਦਾਂ ਹਾਂ ਅਤੇ ਸਤਿਗੁਰੂ ਜੀ ਦੇ ਚਰਨਾ ਵਿਚ ਅਰਦਾਸ ਹੈ ਕਿ ਕਵੀ ਦੀ ਕਲਮ ਨੂੰ ਇਵੇਂ ਨਿਰੰਤਰਤਾ ਬਖ਼ਸ਼ਣ ਤਾਂ ਕਿ 'ਰਤਨ' ਜੀ ਆਪਣੀ ਸਿਰਜਣਾ-ਸ਼ਕਤੀ ਦਾ ਸਦ-ਉਪਯੋਗ ਕਰਦੇ ਹੋਏ ਗੁਰੂ-ਜਸ ਦੀ ਸੇਵਾ ਨਿਰੰਤਰ ਨਿਭਾਉਂਦੇ ਰਹਿਣ।

ਅਜੀਤ ਸਿੰਘ ਲਾਇਲ
ਸੱਕਤਰ ਨਾਮਧਾਰੀ ਦਰਬਾਰ